ISSN 2394-8507
ਭੇਟਾ : ₹ ੫/-

ਮਾਸਿਕ

# ਗੁਰਮਤਿ ਪ੍ਰਕਾਸ਼

ਜਿਲਦ : ੬੭ ਮਾਘ-ਫੱਗਣ ਸੰਮਤ ਨਾਨਕਸ਼ਾਹੀ ੫੫੫ ਫਰਵਰੀ ੨੦੨੪ ਅੰਕ : ੧੧
Vol. : 67 February 2024 Issue : 11

ਵਿਸ਼ੇਸ਼ ਅੰਕ

## ਜੈਤੋ ਦੇ ਮੋਰਚੇ ਵਿਚ ਜਾ ਰਹੇ

## ੫੦੦ ਸਿੰਘਾਂ ਦੇ ਪਹਿਲੇ ਸ਼ਹੀਦੀ ਜਥੇ ਦੀ ਤਸਵੀਰ



# ਸੰਦੇਸ਼

ਗੁਰੂ ਸਾਹਿਬਾਨ ਨੇ ਸਿੱਖਾਂ ਨੂੰ ਨਿਰਭਉ ਨਿਰਵੈਰ ਰਹਿਣ ਅਤੇ ਜਬਰ-ਜ਼ੁਲਮ ਦਾ ਟਾਕਰਾ ਕਰਨ ਦਾ ਉਪਦੇਸ਼ ਦ੍ਰਿੜ੍ਹ ਕਰਵਾਇਆ। ਸਿੱਖਾਂ ਨੇ ਇਸ ਉਪਦੇਸ਼ ਨੂੰ ਹਿਰਦੇ ਵਿਚ ਵਸਾਉਂਦਿਆਂ ਸਮੇਂ ਸਮੇਂ 'ਤੇ ਰਾਜ-ਭਾਗ ਭੋਗਣ ਵਾਲੀਆਂ ਜਾਬਰ ਹਕੂਮਤਾਂ ਦੇ ਅਕਹਿ ਅਤੇ ਅਸਹਿ ਜ਼ੁਲਮਾਂ ਨੂੰ ਸ਼ਾਂਤਮਈ ਰਹਿ ਕੇ ਸਹਾਰਿਆ ਜਿਨ੍ਹਾਂ ਨੂੰ ਅਸੀਂ ਨਿੱਤ ਅਰਦਾਸ ਵਿਚ ਯਾਦ ਕਰਦੇ ਹਾਂ। ਇਸੇ ਅਮੀਰ ਪਰੰਪਰਾ ਨੂੰ ਕਾਇਮ ਰੱਖਦਿਆਂ ਅਕਾਲੀ ਲਹਿਰ ਸਮੇਂ ਸਿੱਖਾਂ ਨੇ ਅੰਗਰੇਜ਼ ਹਕੂਮਤ ਦੇ ਜ਼ੁਲਮਾਂ ਨੂੰ ਪਿੰਡੇ 'ਤੇ ਹੰਢਾਉਂਦਿਆਂ ਸਾਕਿਆਂ, ਮੋਰਚਿਆਂ ਅਤੇ ਘੱਲੂਘਾਰਿਆਂ ਦੀ ਲੰਮੀ ਦਾਸਤਾਨ ਨੂੰ ਸਿਰਜਿਆ ਹੈ।

ਮਹਾਰਾਜਾ ਰਿਪੁਦਮਨ ਸਿੰਘ ਨਾਭਾ ਦੀ ਪੰਥ-ਪ੍ਰਸਤ ਸੋਚ ਤੋਂ ਖਾਰ ਖਾਂਦਿਆਂ ਅੰਗਰੇਜ਼ ਸਰਕਾਰ ਨੇ ਉਨ੍ਹਾਂ ਨੂੰ ਧੱਕੇ ਨਾਲ ਗੱਦੀ ਤੋਂ ਲਾਹ ਦਿੱਤਾ। ਉਨ੍ਹਾਂ ਦੀ ਮੁੜ ਬਹਾਲੀ ਲਈ ਗੁਰਦੁਆਰਾ ਗੰਗਸਰ ਸਾਹਿਬ ਜੈਤੋ ਵਿਖੇ ਇਲਾਕੇ ਦੀ ਸੰਗਤ ਵੱਲੋਂ ਸ੍ਰੀ ਅਖੰਡ ਪਾਠ ਸਾਹਿਬ ਅਰੰਭ ਕੀਤਾ ਗਿਆ ਜਿਸ ਨੂੰ ਅੰਗਰੇਜ਼ ਸਰਕਾਰ ਨੇ ਧੱਕੇ ਨਾਲ ਖੰਡਿਤ ਕਰ ਦਿੱਤਾ। ਇਸ ਗੱਲ ਦਾ ਸਿੱਖ ਪੰਥ ਅੰਦਰ ਭਾਰੀ ਰੋਸ ਪੈਦਾ ਹੋ ਗਿਆ। ਸਿੱਖਾਂ ਦੀ ਸਿਰਮੌਰ ਜਥੇਬੰਦੀ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਅਤੇ ਸ਼੍ਰੋਮਣੀ ਅਕਾਲੀ ਦਲ ਵੱਲੋਂ ਸ੍ਰੀ ਅਖੰਡ ਪਾਠ ਸਾਹਿਬ ਅਰੰਭ ਕਰਨ ਅਤੇ ਮਹਾਰਾਜਾ ਦੀ ਮੁੜ ਬਹਾਲੀ ਲਈ ਮੋਰਚਾ ਅਰੰਭ ਕਰ ਦਿੱਤਾ। ਇਸ ਮੋਰਚੇ ਵਿਚ ਬੱਚਿਆਂ, ਬਜ਼ੁਰਗਾਂ, ਬੀਬੀਆਂ ਤੇ ਨੌਜੁਆਨਾਂ ਨੇ ਜ਼ਾਲਮ ਹਕੂਮਤ ਦੇ ਅੰਤਾਂ ਦੇ ਜ਼ੁਲਮ ਸਹਾਰੇ, ਅਨੇਕਾਂ ਸੂਰਬੀਰਾਂ ਨੇ ਸ਼ਹੀਦੀਆਂ ਪਾਈਆਂ ਅਤੇ ਕਈਆਂ ਨੇ ਆਪਣੇ ਘਰ-ਬਾਰ, ਜਾਇਦਾਦਾਂ ਆਦਿ ਤਕ ਕੁਰਕ ਕਰਵਾ ਕੇ ਸ੍ਰੀ ਅਖੰਡ ਪਾਠ ਸਾਹਿਬ ਅਰੰਭ ਕਰਵਾਏ।

ਸਿੱਖ ਇਤਿਹਾਸ ਅੰਦਰ ਸੁਨਹਿਰੀ ਅੱਖਰਾਂ ਵਿਚ ਲਿਖੇ ਇਸ ਜੈਤੋ ਦੇ ਮੋਰਚੇ ਦੀ ਪਹਿਲੀ ਸ਼ਤਾਬਦੀ ਮੌਕੇ 'ਗੁਰਮਤਿ ਪ੍ਰਕਾਸ਼' ਦਾ ਹਥਲਾ ਵਿਸ਼ੇਸ਼ ਅੰਕ ਪ੍ਰਕਾਸ਼ਿਤ ਕੀਤਾ ਗਿਆ ਹੈ। ਇਸ ਵਿਸ਼ੇਸ਼ ਅੰਕ ਲਈ ਜਿਨ੍ਹਾਂ ਵਿਦਵਾਨ ਲੇਖਕਾਂ ਨੇ ਵੱਖ-ਵੱਖ ਵਿਸ਼ਿਆਂ ਬਾਰੇ ਆਪਣੇ ਖੋਜ ਭਰਪੂਰ ਲੇਖ ਲਿਖ ਕੇ ਭੇਜੇ ਹਨ ਮੈਂ ਉਨ੍ਹਾਂ ਦਾ ਧੰਨਵਾਦ ਕਰਦਾ ਹਾਂ। ਮੈਨੂੰ ਆਸ ਹੈ ਕਿ ਇਸ ਅੰਕ ਨੂੰ ਪੜ੍ਹ ਕੇ ਪਾਠਕ-ਜਨ ਖਾਸਕਰ ਸਾਡੀ ਨੌਜੁਆਨ ਪੀੜ੍ਹੀ ਆਪਣੇ ਸ਼ਾਨਾਂਮੱਤੇ ਇਤਿਹਾਸ ਤੋਂ ਜਾਣੂ ਹੋ ਕੇ ਆਪਣੇ ਵਿਰਸੇ ਉੱਪਰ ਮਾਣ ਮਹਿਸੂਸ ਕਰੇਗੀ। ਮੌਜੂਦਾ ਦੌਰ ਵਿਚ ਸਿੱਖ ਪੰਥ ਨੂੰ ਦਰਪੇਸ਼ ਚੁਣੌਤੀਆਂ ਦੇ ਸਮਾਧਾਨ ਲਈ ਸਮੂਹ ਨਾਨਕ ਨਾਮ ਲੇਵਾ ਸ੍ਰੀ ਅਕਾਲ ਤਖਤ ਸਾਹਿਬ ਦੀ ਛਤਰ-ਛਾਇਆ ਹੇਠ ਇੱਕਜੁਟਤਾ ਦਾ ਪ੍ਰਣ ਕਰਨ, ਅਸੀਂ ਸਾਰੇ 'ਸਿੱਖ ਰਹਿਤ ਮਰਯਾਦਾ' ਉੱਪਰ ਪਹਿਰਾ ਦੇਈਏ, ਇਹੋ ਸਾਡੀ ਜੈਤੋ ਮੋਰਚੇ ਦੇ ਸ਼ਹੀਦਾਂ ਨੂੰ ਸਹੀ ਅਰਥਾਂ ਵਿਚ ਸੱਚੀ ਸ਼ਰਧਾਂਜਲੀ ਹੋਵੇਗੀ।

ਗੁਰੂ-ਪੰਥ ਦਾ ਦਾਸ

(ਐਡਵੋਕੇਟ ਹਰਜਿੰਦਰ ਸਿੰਘ)

ਪ੍ਰਧਾਨ,

ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ।



ੴ ਸਤਿਗੁਰ ਪ੍ਰਸਾਦਿ॥

ਗੁਰਮਤਿ ਸਾਚੀ ਸਾਚਾ ਵੀਚਾਰੁ॥



# ਗੁਰਮਤਿ ਪ੍ਰਕਾਸ਼

(ਧਰਮ ਪ੍ਰਚਾਰ ਕਮੇਟੀ ਦਾ ਮਾਸਿਕ-ਪੱਤਰ)

ਮਾਘ-ਫੱਗਣ, ਸੰਮਤ ਨਾਨਕਸ਼ਾਹੀ ੫੫੫ ਫਰਵਰੀ 2024

ਜਿਲਦ ੬੭ (Vol. 67) ਅੰਕ ੧੧ (Issue 11)






*ਸੰਪਾਦਕ*

**ਸਤਵਿੰਦਰ ਸਿੰਘ**

*ਸਹਾਇਕ ਸੰਪਾਦਕ*

**ਬਿਕਰਮਜੀਤ ਸਿੰਘ**


## ਚੰਦਾ

| (ਦੇਸ਼) | | (ਵਿਦੇਸ਼) | |
|---|---|---|---|
| ਪ੍ਰਤੀ ਕਾਪੀ | ₹ 5 | ਸਾਲਾਨਾ | ₹ 1250 |
| ਸਾਲਾਨਾ | ₹ 50 | ਪੰਜ ਸਾਲ | ₹ 5000 |
| ਪੰਜ ਸਾਲ | ₹ 250 | ਲਾਈਫ਼ | ₹ 10000 |
| ਲਾਈਫ਼ | ₹ 500 | | |

## ਚੰਦਾ ਭੇਜਣ ਦਾ ਪਤਾ


ਸਕੱਤਰ
ਧਰਮ ਪ੍ਰਚਾਰ ਕਮੇਟੀ
(ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ)
ਸ੍ਰੀ ਅੰਮ੍ਰਿਤਸਰ-੧੪੩੦੦੬

*Secretary*
*Dharam Parchar Committee*
*(S.G.P.C.)*
*Sri Amritsar-143006*

ਫੋਨ: 0183-2553956-59 ਐਕਸ 304 ਫੈਕਸ: 0183-2553919

website : www.sgpc.net

e-mail :gurmatparkashmonthly@gmail.com,
gyan_gurmat@yahoo.com


ਡਾਕ ਰਾਹੀਂ 'ਗੁਰਮਤਿ ਪ੍ਰਕਾਸ਼' ਨਾ ਪੁੱਜਣ ਬਾਰੇ ਉਪਰੋਕਤ ਫੋਨ ਨੰਬਰ ਮਿਲਾ ਕੇ ਇੰਚਾਰਜ ਗੁਰਮਤਿ ਪ੍ਰਕਾਸ਼ ਨਾਲ ਐਕਸ: 303 'ਤੇ ਸੰਪਰਕ ਕਰੋ ਜੀ।


Approved for School libraries by the Director of Public Instructions Punjab
Vide Circular No. 4580-2/25-58-B-49154 Dated Oct. 1958

# ਤਤਕਰਾ

# ਗੁਰਬਾਣੀ ਵਿਚਾਰ

*ਫਲਗੁਣਿ ਅਨੰਦ ਉਪਾਰਜਨਾ ਹਰਿ ਸਜਣ ਪ੍ਰਗਟੇ ਆਇ॥*
*ਸੰਤ ਸਹਾਈ ਰਾਮ ਕੇ ਕਰਿ ਕਿਰਪਾ ਦੀਆ ਮਿਲਾਇ॥*
*ਸੇਜ ਸੁਹਾਵੀ ਸਰਬ ਸੁਖ ਹੁਣਿ ਦੁਖਾ ਨਾਹੀ ਜਾਇ॥*
*ਇਛ ਪੁਨੀ ਵਡਭਾਗਣੀ ਵਰੁ ਪਾਇਆ ਹਰਿ ਰਾਇ॥*
*ਮਿਲਿ ਸਹੀਆ ਮੰਗਲੁ ਗਾਵਹੀ ਗੀਤ ਗੋਵਿੰਦ ਅਲਾਇ॥*
*ਹਰਿ ਜੇਹਾ ਅਵਰੁ ਨ ਦਿਸਈ ਕੋਈ ਦੂਜਾ ਲਵੈ ਨ ਲਾਇ॥*
*ਹਲਤੁ ਪਲਤੁ ਸਵਾਰਿਓਨੁ ਨਿਹਚਲ ਦਿਤੀਅਨੁ ਜਾਇ॥*
*ਸੰਸਾਰ ਸਾਗਰ ਤੇ ਰਖਿਅਨੁ ਬਹੁੜਿ ਨ ਜਨਮੈ ਧਾਇ॥*
*ਜਿਹਵਾ ਏਕ ਅਨੇਕ ਗੁਣ ਤਰੇ ਨਾਨਕ ਚਰਣੀ ਪਾਇ॥*
*ਫਲਗੁਣਿ ਨਿਤ ਸਲਾਹੀਐ ਜਿਸ ਨੋ ਤਿਲੁ ਨ ਤਮਾਇ॥੧੩॥*
*ਜਿਨਿ ਜਿਨਿ ਨਾਮੁ ਧਿਆਇਆ ਤਿਨ ਕੇ ਕਾਜ ਸਰੇ॥*
*ਹਰਿ ਗੁਰੁ ਪੂਰਾ ਆਰਾਧਿਆ ਦਰਗਹ ਸਚਿ ਖਰੇ॥*
*ਸਰਬ ਸੁਖਾ ਨਿਧਿ ਚਰਣ ਹਰਿ ਭਉਜਲੁ ਬਿਖਮੁ ਤਰੇ॥*
*ਪ੍ਰੇਮ ਭਗਤਿ ਤਿਨ ਪਾਈਆ ਬਿਖਿਆ ਨਾਹਿ ਜਰੇ॥*
*ਕੂੜ ਗਏ ਦੁਬਿਧਾ ਨਸੀ ਪੂਰਨ ਸਚਿ ਭਰੇ॥*
*ਪਾਰਬ੍ਰਹਮੁ ਪ੍ਰਭੁ ਸੇਵਦੇ ਮਨ ਅੰਦਰਿ ਏਕੁ ਧਰੇ॥*
*ਮਾਹ ਦਿਵਸ ਮੂਰਤ ਭਲੇ ਜਿਸ ਕਉ ਨਦਰਿ ਕਰੇ॥*
*ਨਾਨਕੁ ਮੰਗੈ ਦਰਸ ਦਾਨੁ ਕਿਰਪਾ ਕਰਹੁ ਹਰੇ॥੧੪॥੧॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੧੩੬)*

ਪੰਚਮ ਪਾਤਸ਼ਾਹ ਸ੍ਰੀ ਗੁਰੂ ਅਰਜਨ ਦੇਵ ਜੀ ਰਾਗ ਮਾਂਝ ਦੇ ਬਾਰਹ ਮਾਹਾ ਵਿਚ ਇਸ ਪਦੇ ਰਾਹੀਂ ਫੱਗਣ ਮਹੀਨੇ ਦੀ ਰੁੱਤ ਅਤੇ ਮਾਹੌਲ ਦੇ ਪ੍ਰਥਾਏ ਜੀਵ-ਇਸਤਰੀ ਨੂੰ ਪਰਮਾਤਮਾ ਦੇ ਨਾਮ-ਰੰਗ 'ਚ ਰੰਗੇ ਜਾਣ ਦਾ ਅਧਿਆਤਮਿਕ ਮਾਰਗ ਦਰਸਾਉਂਦੇ ਹਨ।

ਗੁਰੂ ਜੀ ਫੁਰਮਾਨ ਕਰਦੇ ਹਨ ਕਿ ਫੱਗਣ ਮਹੀਨੇ ਵਿਚ ਜਿਹੜੀ ਜੀਵ-ਇਸਤਰੀ ਦੇ ਸਾਹਮਣੇ ਪਰਮਾਤਮਾ ਰੂਪੀ ਪ੍ਰੀਤਮ ਪਿਆਰਾ ਪ੍ਰਤੱਖ ਹੋ ਜਾਂਦਾ ਹੈ, ਉਸ ਨੂੰ ਅਨੰਦ ਹੀ ਅਨੰਦ ਅਨੁਭਵ ਹੁੰਦਾ ਹੈ। ਸੰਤ ਭਾਵ ਪਰਮਾਤਮਾ ਨਾਲ ਇੱਕਮਿੱਕ ਹੋ ਚੁੱਕੇ ਗੁਰਮੁਖ-ਜਨ ਅਰਥਾਤ ਸਤਿਗੁਰੂ ਪਰਮਾਤਮਾ ਦਾ ਮਿਲਾਪ ਕਰਾਉਣ 'ਚ ਮਿਹਰ ਦ੍ਰਿਸ਼ਟੀ ਕਰ ਕੇ ਸਹਾਇਕ ਸਿੱਧ ਹੁੰਦੇ ਹਨ। ਪ੍ਰੀਤਮ ਪਿਆਰਾ ਮਿਲ ਜਾਣ ਕਰਕੇ ਜੀਵ-ਇਸਤਰੀ ਦਾ ਦਿਲ ਸੁੰਦਰ ਸੇਜਾ ਬਣ

ਜਾਂਦਾ ਹੈ। ਉਸ ਦੇ ਹਿਰਦੇ 'ਚ ਸਾਰੇ ਸੁੱਖ ਹਾਸਲ ਹੁੰਦੇ ਹਨ। ਹੁਣ ਦੁੱਖਾਂ ਦੀ ਕੋਈ ਥਾਂ ਹੀ ਨਹੀਂ ਰਹਿ ਜਾਂਦੀ। ਖੁਸ਼ਕਿਸਮਤ ਜੀਵ-ਇਸਤਰੀ ਦੀ ਖਾਹਿਸ਼ ਪੂਰੀ ਹੋ ਜਾਂਦੀ ਹੈ; ਉਸ ਨੂੰ ਪਰਮਾਤਮਾ ਰੂਪੀ ਰਾਜਾ ਪਤੀ ਜੁ ਮਿਲ ਗਿਆ। ਉਹ ਸਤਿਸੰਗੀ ਸਹੇਲੀਆਂ ਨਾਲ ਖੁਸ਼ੀ ਦੇ ਗੀਤ ਗਾਉਂਦੀ ਹੈ। ਉਹ ਪਰਮਾਤਮਾ ਦੀ ਸੱਚੀ ਉਸਤਤੀ ਦਾ ਅਲਾਪ ਕਰਦੀ ਹੈ। ਉਸ ਨੂੰ ਪਰਮਾਤਮਾ ਵਰਗਾ ਹੋਰ ਕੋਈ ਦਿੱਸਦਾ ਹੀ ਨਹੀਂ। ਕੋਈ ਦੂਸਰਾ ਪਰਮਾਤਮਾ ਤੁਲ ਨਜ਼ਰ ਨਹੀਂ ਆਉਂਦਾ। ਵੱਡੇ ਭਾਗਾਂਵਾਲੀ ਜੀਵ-ਇਸਤਰੀ ਦਾ ਇਹ ਲੋਕ ਅਤੇ ਪਰਲੋਕ ਉਸ ਪਿਆਰੇ ਪ੍ਰਭੂ ਨੇ ਸੁਆਰ ਦਿੱਤਾ ਹੈ। ਉਸ ਨੂੰ ਸਦੀਵੀ ਥਾਂ-ਟਿਕਾਣਾ ਪ੍ਰਦਾਨ ਕਰ ਦਿੱਤਾ ਹੈ। ਉਸ ਨੇ ਐਸੀ ਜੀਵ-ਇਸਤਰੀ ਦਾ ਸੰਸਾਰ ਤੋਂ ਪਾਰ-ਉਤਾਰਾ ਕਰ ਦਿੱਤਾ ਭਾਵ ਉਸ ਦੇ ਸਭ ਸੰਸਾਰਕ ਸੰਸੇ ਅਤੇ ਦੁੱਖੜੇ ਖ਼ਤਮ ਹੋ ਗਏ। ਉਹ ਵਾਰ-ਵਾਰ ਜਨਮ ਨਹੀਂ ਲੈਂਦੀ।

ਗੁਰੂ ਜੀ ਕਥਨ ਕਰਦੇ ਹਨ ਕਿ ਭਾਵੇਂ ਮਨੁੱਖ ਦੀ ਇਕ ਹੀ ਜੀਭ ਹੈ ਅਤੇ ਉਸ ਪਰਮਾਤਮਾ ਦੇ ਗੁਣ ਅਨੇਕਾਂ ਹਨ ਪਰੰਤੂ ਇਸ ਨਾਲ ਪਰਮਾਤਮਾ ਦੇ ਗੁਣਾਂ ਦਾ ਹੀ ਗਾਇਨ ਕਰਨਾ ਹੈ। ਹੇ ਨਾਨਕ! ਮਨੁੱਖ ਨੂੰ ਅਧਿਆਤਮਿਕ ਓਟ ਤੱਕਦਿਆਂ ਪਰਮਾਤਮਾ ਦੀ ਚਰਨ-ਸ਼ਰਨ 'ਚ ਆ ਕੇ ਪਾਰ ਉਤਾਰਾ ਮਿਲਦਾ ਹੈ। ਫੱਗਣ ਦੀ ਠੰਡ ਮੁੱਕ ਜਾਣ ਵਾਲੇ ਮਹੀਨੇ ਵਿਚ ਵੱਡੇ ਭਾਗਾਂ ਵਾਲੀ ਜੀਵ-ਇਸਤਰੀ (ਬਾਹਰੀ ਸੰਸਾਰਕ ਰੰਗਾਂ ਨਾਲ ਹੋਲੀ ਖੇਡਣ ਦੀ ਥਾਂ) ਸਦਾ ਪ੍ਰਭੂ ਦੀ ਸਿਫਤ-ਸਾਲਾਹ ਦਾ ਰਸਤਾ ਗੁਰੂ-ਗਿਆਨ ਦੀ ਸੇਧ ਵਿਚ ਅਪਣਾਉਂਦੀ ਹੈ, ਜਿਸ ਪ੍ਰਭੂ ਨੂੰ ਰੰਚਕ-ਮਾਤਰ ਵੀ ਕੋਈ ਲਾਲਚ ਨਹੀਂ। ਅਰਥਾਤ ਸੰਸਾਰ ਸਾਗਰ ਤੋਂ ਪਾਰ-ਉਤਾਰਾ ਸੱਚਾ ਗੁਰੂ ਹੀ ਕਰਵਾ ਸਕਦਾ ਹੈ ਤੇ ਪਰਮਾਤਮਾ ਨਾਲ ਮਿਲਾ ਸਕਦਾ ਹੈ।

ਬਾਰਹ ਮਾਹਾ ਦੇ ਅੰਤਮ ਪਦੇ ਵਿਚ ਗੁਰੂ ਜੀ ਫੁਰਮਾਉਂਦੇ ਹਨ ਕਿ ਜਿਸ ਵੀ ਕਿਸੇ ਇਨਸਾਨ ਨੇ ਪਰਮਾਤਮਾ ਦੇ ਸੱਚੇ ਨਾਮ ਨੂੰ ਯਾਦ ਕੀਤਾ ਉਸੇ ਦੇ ਹੀ ਕੰਮ ਪੂਰੇ ਹੋਏ। ਜਿਸ ਕਿਸੇ ਨੇ ਪੂਰਨ ਗੁਰੂ ਨੂੰ ਚਿਤਵਿਆ ਹੈ, ਉਹ ਪ੍ਰਭੂ-ਦਰਬਾਰ 'ਚ ਸਹੀ-ਸੱਚਾ ਸਿੱਧ ਹੁੰਦਾ ਹੈ। ਪਰਮਾਤਮਾ ਦੇ ਚਰਨ-ਕਮਲਾਂ ਰੂਪੀ ਸਾਰੇ ਸੁਖਾਂ ਦਾ ਖ਼ਜ਼ਾਨਾ ਉਸ ਦੇ ਪਾਸ ਹੁੰਦਾ ਹੈ ਜਿਸ ਕਰਕੇ ਉਹ ਡਰ ਦਾ ਸਮੁੰਦਰ ਤਰ ਜਾਂਦਾ ਹੈ, ਜੋ ਤਰਨਾ ਬੜਾ ਕਠਿਨ ਹੈ। ਅਜਿਹੇ ਮਨੁੱਖਾਂ ਨੇ ਪਿਆਰ-ਭਗਤੀ ਪਾ ਲਈ ਹੁੰਦੀ ਹੈ। ਉਹ ਸੰਸਾਰਕ ਵਿਕਾਰਾਂ ਦੀ ਜ਼ਹਿਰ ਖਾਣਾ ਨਹੀਂ ਸਵੀਕਾਰਦੇ।

ਗੁਰੂ ਜੀ ਕਥਨ ਕਰਦੇ ਹਨ ਕਿ ਵਡਭਾਗੀ ਮਨੁੱਖਾਂ ਤੋਂ ਝੂਠ ਦੂਰ ਦੌੜ ਜਾਂਦਾ ਹੈ। ਉਹ ਮੁਕੰਮਲ ਤੌਰ 'ਤੇ ਸੱਚ 'ਚ ਭਰਪੂਰ ਹੁੰਦੇ ਹਨ। ਉਹ ਕੇਵਲ ਇਕ ਪਰਮਾਤਮਾ ਨੂੰ ਹੀ ਮਨ-ਚਿੱਤ 'ਚ ਰੱਖ ਕੇ ਸਿਮਰਦੇ ਹਨ। ਜਿਸ ਮਨੁੱਖ ਉੱਪਰ ਉਸ ਸੱਚੇ ਸਤਿਗੁਰੂ ਦੀ ਕਿਰਪਾ-ਦ੍ਰਿਸ਼ਟੀ ਹੋ ਜਾਂਦੀ ਹੈ, ਉਸ ਲਈ ਉਸ ਦੇ ਜੀਵਨ-ਕਾਲ ਦੇ ਸਾਰੇ ਮਹੀਨੇ, ਸਾਰੇ ਦਿਨ, ਮਹੂਰਤ ਸ਼ੁਭ ਜਾਂ ਚੰਗੇ ਹਨ। ਹੇ ਨਾਨਕ ! ਮੈਂ ਵੀ ਉਸ ਪਰਮਾਤਮਾ ਦਾ ਦਰਸ਼ਨ ਰੂਪੀ ਦਾਨ ਮੰਗਦਾ ਹਾਂ। ਹੇ ਪਰਮਾਤਮਾ! ਆਪ ਜੀ ਮੇਰੇ ਉੱਪਰ ਵੀ ਕਿਰਪਾ ਕਰੋ, ਮੈਨੂੰ ਆਪਣੇ ਦਰਸ਼ਨ ਬਖ਼ਸ਼ ਕੇ ਨਿਵਾਜੋ! ■

ਸੰਪਾਦਕੀ...

# ਸ਼ਹੀਦਾਂ ਦਾ ਸੰਦੇਸ਼

*ਗੁਰਦੁਆਰਾ ਸ੍ਰੀ ਗੰਗਸਰ ਸਾਹਿਬ ਜੈਤੋ ਦੇ ਮੋਰਚੇ ਸਮੇਂ ਸੰਨ ੧੯੨੪ ਵਿਚ ਸ਼ਹੀਦੀ ਜਥੇ ਵੱਲੋਂ ਕੌਮ ਦੇ ਨਾਮ ਪਹਿਲੇ ਸ਼ਹੀਦੀ ਜਥੇ ਵੱਲੋਂ ਪੜ੍ਹੇ ਗਏ ਸੰਦੇਸ਼ ਦੀਆਂ ਕੁਝ ਸਤਰਾਂ ਹਨ:*

*"ਸੁਣੋ ਖਾਲਸਾ ਜੀ! ਸਾਡੇ ਕੂਚ ਡੇਰੇ, ਅਸੀਂ ਆਖ਼ਰੀ ਫਤਹ ਬੁਲਾ ਚੱਲੇ।*
*ਪਾਓ ਬੀਜ ਤੇ ਸਾਂਭ ਕੇ ਫ਼ਸਲ ਵੱਢੋ, ਅਸੀਂ ਡੋਲ੍ਹ ਕੇ ਰੱਤ ਪਿਆ ਚੱਲੇ।*
*ਚੋਬਦਾਰ ਦੇ ਵਾਂਗ ਅਵਾਜ਼ ਦੇ ਕੇ, ਧੌਂਸੇ ਕੂਚ ਦੇ ਅਸੀਂ ਵਜਾ ਚੱਲੇ।*
*ਤੁਸੀਂ ਆਪਣੀ ਅਕਲ ਦਾ ਕੰਮ ਕਰਨਾ, ਅਸੀਂ ਆਪਣੀ ਤੋੜ ਨਿਭਾ ਚੱਲੇ।*

*ਪੂਰੀ ਕਵਿਤਾ ਬਹੁਤ ਲੰਮੀ ਹੈ। ਅਸਲ ਵਿਚ ਇਹ ਮਹਿਜ਼ ਇਕ ਕਵਿਤਾ ਹੀ ਨਹੀਂ, ਬਲਕਿ ਇਹ ਸਾਡੇ ਪੁਰਖਿਆਂ ਦਾ ਸਾਡੇ ਲਈ ਸੰਦੇਸ਼ ਰੂਪ ਵਿਚ ਹਲੂਣਾ ਹੈ। 'ਪਾਓ ਬੀਜ' ਤੋਂ ਭਾਵ ਕੌਮੀ ਜਜ਼ਬੇ ਵੱਲ ਇਸ਼ਾਰਾ ਹੈ। ਕੌਮੀ ਜਜ਼ਬੇ ਸਦਕਾ ਹੀ ਕੌਮਾਂ ਚੜ੍ਹਦੀ ਕਲਾ ਵਿਚ ਰਹਿ ਕੇ ਹਰ ਮੁਸੀਬਤ ਦਾ ਸਾਹਮਣਾ ਕਰਨ ਦੇ ਸਮਰੱਥ ਬਣਦੀਆਂ ਹਨ ਅਤੇ ਜੇਕਰ ਕੌਮ ਦੇ ਵਾਰਸਾਂ ਅੰਦਰ ਕੌਮੀ ਜਜ਼ਬਾ ਖ਼ਤਮ ਹੋ ਜਾਵੇ ਤਾਂ ਕੌਮਾਂ ਢਹਿੰਦੀ ਕਲਾ ਵੱਲ ਚਲੀਆਂ ਜਾਂਦੀਆਂ ਹਨ। ਇਹ ਜਜ਼ਬਾ ਮੰਗ ਕਰਦਾ ਹੈ ਕਿ ਜੇਕਰ ਕੌਮ ਦੀ ਸਦੀਵੀ ਹੋਂਦ ਬਰਕਰਾਰ ਰੱਖਣ ਲਈ ਨਿੱਜੀ ਹੋਂਦ ਕੁਰਬਾਨ ਵੀ ਕਰਨੀ ਪਵੇ ਤਾਂ ਵੀ ਸੰਕੋਚ ਨਹੀਂ ਕਰਨਾ। ਅਸੀਂ ਅਰਦਾਸ ਵਿਚ ਰੋਜ਼ਾਨਾ ਪੜ੍ਹਦੇ ਹਾਂ:* ***"ਜਿਨ੍ਹਾਂ ਸਿੰਘਾਂ ਸਿੰਘਣੀਆਂ ਨੇ ਧਰਮ ਹੇਤ ਸੀਸ ਦਿੱਤੇ, ਬੰਦ ਬੰਦ ਕਟਾਏ, ਖੋਪਰੀਆਂ ਲੁਹਾਈਆਂ, ਚਰਖੀਆਂ 'ਤੇ ਚੜ੍ਹੇ, ਆਰਿਆਂ ਨਾਲ ਚੀਰਾਏ ਗਏ ਗੁਰਦੁਆਰਿਆਂ ਦੀ ਸੇਵਾ ਲਈ ਕੁਰਬਾਨੀਆਂ ਕੀਤੀਆਂ . . ."*** *ਇਹ ਸਾਰੇ ਉਹੀ ਸਨ ਜਿਨ੍ਹਾਂ ਨੇ ਧਰਮ-ਕੌਮ ਨੂੰ ਸਦੀਵ ਚੜ੍ਹਦੀ ਕਲਾ ਵਿਚ ਰੱਖਣ ਵਾਲੇ ਜਜ਼ਬੇ ਕਾਰਨ ਸ਼ਹਾਦਤਾਂ ਰਾਹੀਂ ਆਪਣੀ ਨਿੱਜੀ ਹੋਂਦ ਕੁਰਬਾਨ ਕਰ ਦਿੱਤੀ। ਧਰਮ-ਕੌਮ ਦੀ ਸੇਵਾ ਲਈ ਹਿਰਦੇ ਵਿਚ ਜਜ਼ਬੇ ਦਾ ਬੀਜ ਅੰਕੁਰਿਤ ਕਰਨ ਲਈ ਅੰਮ੍ਰਿਤ-ਵੇਲਾ ਸਾਂਭਣਾ, ਨਿੱਤਨੇਮ, ਸੇਵਾ-ਸਿਮਰਨ ਵਾਲੀ ਰਹਿਣੀ ਦੀ ਜ਼ਰੂਰਤ ਹੁੰਦੀ ਹੈ। ਅਰਦਾਸ ਵਿਚ ਜਿਨ੍ਹਾਂ ਧਰਮੀਆਂ ਦਾ ਜ਼ਿਕਰ ਆਇਆ ਹੈ ਅਤੇ ਸਾਕਿਆਂ, ਮੋਰਚਿਆਂ, ਘੱਲੂਘਾਰਿਆਂ ਦੀ ਦਾਸਤਾਨ ਨੂੰ ਜਿਨ੍ਹਾਂ ਨੇ ਸਿਰਜਿਆ ਹੈ ਇਹ ਉਹੀ ਸਭ ਬੰਦਗੀ ਵਾਲੀਆਂ ਰੂਹਾਂ ਸਨ ਜੋ 'ਪੰਥ ਵੱਸੇ ਮੈਂ ਉੱਜੜਾਂ' ਅਤੇ 'ਸਿਰ ਜਾਵੇ ਤਾਂ ਜਾਵੇ ਮੇਰਾ ਸਿੱਖੀ ਸਿੱਦਕ ਨਾ ਜਾਵੇ' ਵਾਲੇ ਪੰਥਕ ਜਜ਼ਬੇ ਦੀਆਂ ਧਾਰਨੀ ਸਨ।*

*ਇਸੇ ਜਜ਼ਬੇ ਸਦਕਾ ਸਾਡੇ ਪੁਰਖਿਆਂ ਨੇ ਗੁਰਮਤਿ ਸਿਧਾਂਤਾਂ ਉੱਪਰ ਪਹਿਰਾ ਦਿੰਦਿਆਂ ਗੁਰਬਾਣੀ ਦੇ ਸਤਿਕਾਰ ਅਤੇ ਗੁਰਧਾਮਾਂ ਦੀ ਪਵਿੱਤਰਤਾ ਖਾਤਰ ਜ਼ਾਲਮ ਹਕੂਮਤਾਂ ਵਿਰੁੱਧ ਸੰਘਰਸ਼ ਕਰਦਿਆਂ ਸਾਕਿਆਂ, ਮੋਰਚਿਆਂ, ਘੱਲੂਘਾਰਿਆਂ ਦੀ ਲੰਮੀ ਦਾਸਤਾਨ ਨੂੰ ਸਿਰਜਿਆ ਹੈ। ਅੱਜ ਸਮੁੱਚਾ ਸਿੱਖ ਜਗਤ ਇਸੇ ਦਾਸਤਾਨ ਦੇ ਅਹਿਮ ਪੰਨੇ ਗੁਰਦੁਆਰਾ ਸ੍ਰੀ ਗੰਗਸਰ ਸਾਹਿਬ ਜੈਤੋ ਦੇ ਮੋਰਚੇ ਦਾ ਸੌਵਾਂ ਵਰ੍ਹਾ ਮਨਾ ਰਿਹਾ ਹੈ। 'ਗੁਰਦੁਆਰਾ ਗੰਗਸਰ ਸਾਹਿਬ ਜੈਤੋ ਦਾ ਮੋਰਚਾ' ਸਾਡੇ ਪੁਰਖਿਆਂ ਦੇ ਪੰਥਕ ਜਜ਼ਬੇ ਦੀ ਲਾਸਾਨੀ ਮਿਸਾਲ ਹੈ। ਇਸੇ ਪੰਥਕ ਜਜ਼ਬੇ ਸਦਕਾ ਹੀ ਸ਼ੇਰਨੀ ਭੈਣ ਬਲਬੀਰ ਕੌਰ ਆਪਣੇ ਕੁੱਛੜ ਚੁੱਕੇ ਬਾਲ ਦੇ ਗੋਲੀ ਲੱਗਣ ਨਾਲ ਸ਼ਹੀਦ ਹੋ ਜਾਣ*

*'ਤੇ ਉਸ ਨੂੰ ਭੁੰਜੇ ਰੱਖ ਕੇ ਆਪ ਸ਼ਹੀਦੀ ਪਾਣ ਲਈ ਅੱਗੇ ਵਧਦੀ ਜਾਂਦੀ ਹੈ। ਇਸੇ ਪੰਥਕ ਜਜ਼ਬੇ ਸਦਕਾ ਹੀ ਇਕ ਬਜ਼ੁਰਗ ਮਾਤਾ ਆਪਣੇ ਇਕ ਪੁੱਤਰ ਦੇ ਸ਼ਹੀਦ ਹੋ ਜਾਣ ਮਗਰੋਂ ਦੂਸਰੇ ਪੁੱਤਰ ਨੂੰ ਗਲ਼ ਵਿਚ ਹਾਰ ਪਾ ਕੇ ਸ਼ਹੀਦ ਹੋਣ ਲਈ ਤੋਰਦੀ ਹੈ ਅਤੇ ਅਰਦਾਸ ਕਰਦੀ ਹੈ ਕਿ ਮੈਂ ਆਪਣੇ ਧੰਨ ਭਾਗ ਸਮਝਾਂਗੀ ਜੇਕਰ ਮੇਰੇ ਦੋਵੇਂ ਪੁੱਤਰ ਪੰਥ ਲਈ ਸ਼ਹੀਦੀਆਂ ਪਾ ਜਾਣ। ਅਜਿਹੇ ਜਜ਼ਬੇ ਅਣਖੀ ਅਤੇ ਜੁਝਾਰੂ ਕੌਮ ਦੀ ਸ਼ਾਹਦੀ ਭਰਦੇ ਹਨ ਕਿ ਜਿਸ ਕਿਸੇ ਨੇ ਵੀ ਈਰਖਾ ਵੱਸ ਹੋ ਕੇ ਖਾਲਸਾ-ਪੰਥ ਨਾਲ ਮੱਥਾ ਲਾਇਆ ਉਸ ਨੂੰ ਅਖੀਰ ਵਿਚ ਝੁਕਣਾ ਹੀ ਪਿਆ ਹੈ। ਇਹੋ ਪੰਥਕ ਜਜ਼ਬਾ ਹੀ ਅੱਜ ਪੰਥ-ਵਿਰੋਧੀ ਤਾਕਤਾਂ ਲਈ ਵੰਗਾਰ ਬਣ ਸਕਦਾ ਹੈ ਜੋ ਖਾਲਸਾ-ਪੰਥ ਦੀ ਚੜ੍ਹਦੀ ਕਲਾ ਤੋਂ ਬੁਖਲਾਅ ਕੇ ਕਈ ਤਰ੍ਹਾਂ ਦੇ ਸਿੱਖ-ਪੰਥ ਵਿਰੋਧੀ ਮਨਸੂਬੇ ਘੜ੍ਹ ਰਹੀਆਂ ਹਨ। ਪਰ ਜੇਕਰ ਅਸੀਂ ਨਿੱਜੀ ਮੁਫਾਦਾਂ ਵਿਚ ਉਲਝ ਕੇ ਰਹਿ ਜਾਵਾਂਗੇ ਤਾਂ ਪੰਥ-ਵਿਰੋਧੀ ਤਾਕਤਾਂ ਇਸ ਦਾ ਲਾਹਾ ਲੈਣਗੀਆਂ ਤੇ ਲੈ ਵੀ ਰਹੀਆਂ ਹਨ।*

*ਖਾਲਸਾ-ਪੰਥ ਦੀ ਸਦੀਵ ਚੜ੍ਹਦੀ ਕਲਾ ਰਹੇ, ਗੁਰਮਤਿ ਦਾ ਪ੍ਰਚਾਰ-ਪ੍ਰਸਾਰ ਹੋਵੇ ਪੰਥਕ ਧ੍ਵਜ ਹਮੇਸ਼ਾਂ ਆਨ-ਬਾਨ-ਸ਼ਾਨ ਨਾਲ ਝੂਲਦਾ ਰਹੇ, ਪੰਥਕ-ਮਰਯਾਦਾ ਬਰਕਰਾਰ ਰਹੇ, ਸਿੱਖੀ ਸਰੂਪ ਬਰਕਰਾਰ ਰਹੇ, ਇਹ ਇਸ ਜਜ਼ਬੇ ਰੂਪੀ ਬੀਜ ਤੋਂ ਤਿਆਰ ਹੋਈ ਫ਼ਸਲ ਹੈ। ਇਸੇ ਫ਼ਸਲ ਨੂੰ ਹਰਿਆ-ਭਰਿਆ ਰੱਖਣ ਲਈ ਸਾਡੇ ਪੁਰਖਿਆਂ ਨੇ ਆਪਣੀ ਰੱਤ ਨਾਲ ਸਿੰਜਿਆ ਸੀ। ਇਸ ਪੰਥਕ ਜਜ਼ਬੇ ਵਿੱਚੋਂ ਨਿਚੁੜੀ ਰੱਤ ਦੇ ਨਾਲ ਸਿੱਖ ਇਤਿਹਾਸ ਦਾ ਪੱਤਰਾ-ਪੱਤਰਾ ਭਰਿਆ ਪਿਆ ਹੈ।*

*ਅੱਜ ਜੇਕਰ ਸਿੱਖ ਸਮਾਜ ਅੰਦਰ ਉਪਰੋਕਤ ਫ਼ਸਲ ਮੁਰਝਾਉਂਦੀ ਨਜ਼ਰ ਆਉਂਦੀ ਹੈ ਤਾਂ ਸਾਨੂੰ ਆਪਣੇ ਅੰਦਰਲੇ ਪੰਥਕ ਜਜ਼ਬੇ ਵੱਲ ਝਾਤੀ ਮਾਰਨੀ ਪਵੇਗੀ। ਜੇਕਰ ਅੱਜ ਸਾਡੀ ਨੌਜਵਾਨ ਪੀੜ੍ਹੀ ਬਾਣੀ ਅਤੇ ਬਾਣੇ ਨਾਲੋਂ ਟੁੱਟ ਕੇ ਸਿੱਖੀ ਸਰੂਪ ਤੋਂ ਮੁਨਕਰ ਹੋ ਰਹੀ ਹੈ ਤਾਂ ਇਸ ਦਾ ਕਾਰਨ ਕਿਤੇ ਨਾ ਕਿਤੇ ਸਾਡੇ ਅੰਦਰ, ਸਾਡੇ ਪਰਵਾਰਾਂ ਤੇ ਆਗੂਆਂ ਅੰਦਰ ਨਿੱਜ-ਪ੍ਰਸਤੀ ਨੇ ਪੰਥ-ਪ੍ਰਸਤੀ ਨੂੰ ਜ਼ਰੂਰ ਪਛਾੜਿਆ ਹੈ। ਸਾਨੂੰ ਇਹ ਸਵੀਕਾਰ ਕਰਨਾ ਹੀ ਪਵੇਗਾ ਕਿ ਅਸੀਂ ਹਰ ਮੁਹਾਜ 'ਤੇ ਪੰਥਕ ਹਿੱਤਾਂ ਨਾਲੋਂ ਨਿੱਜੀ ਹਿੱਤਾਂ ਨੂੰ ਤਰਜੀਹ ਦਿੰਦੇ ਹਾਂ ਜੋ ਕਿ ਇਕ ਸਚਾਈ ਹੈ।*

*ਸਾਨੂੰ ਸਾਡੇ ਪੁਰਖੇ ਇਹ ਵੀ ਕਹਿ ਗਏ ਸਨ ਕਿ, "ਤੁਸੀਂ ਆਪਣੀ ਅਕਲ ਦਾ ਕੰਮ ਕਰਨਾ, ਅਸੀਂ ਆਪਣੀ ਤੋੜ ਨਿਭਾ ਚੱਲੇ।" ਕੌਮੀ ਉੱਨਤੀ ਲਈ ਪੰਥਕ ਏਕਤਾ ਤੇ ਪਿਆਰ ਹੀ ਸਾਡੀ ਮੱਤ ਹੋਣੀ ਚਾਹੀਦੀ ਹੈ। ਭਾਈ ਗੁਰਦਾਸ ਜੀ ਦੇ ਬਚਨ **ਗੁਰਸਿੱਖ ਮਾਂ ਪਿਉ ਵੀਰ ਕੁਟੰਬ ਸਬਾਇਆ** ਅਨੁਸਾਰ ਖਾਲਸਾ ਪੰਥ ਦਾ ਹਰੇਕ ਮੈਂਬਰ ਇਕ-ਦੂਸਰੇ ਨੂੰ ਸੱਕੇ ਮਾਂ-ਪਿਉ ਜਾਏ ਭਰਾਵਾਂ ਵਾਂਗ ਇੱਕੋ ਪਰਵਾਰ ਦਾ ਮੈਂਬਰ ਸਮਝੇ। ਖਾਲਸਾ-ਪੰਥ ਦੀ ਚੜ੍ਹਦੀ ਕਲਾ ਪ੍ਰਥਾਇ 'ਪ੍ਰੇਮ ਸੁਮਾਰਗ ਗ੍ਰੰਥ' ਵਿਚ ਬਹੁਤ ਖ਼ੂਬਸੂਰਤ ਵਿਚਾਰ ਹੈ, **"ਜੇ ਕੋਈ ਸਿੱਖ ਖ਼ਾਲਸੇ ਦੇ ਹੋਣਗੇ ਸੋ ਆਪਸ ਮੇ ਪਿਆਰ ਕਰਨ ਅਰੁ ਨੇਕ ਬਦ (ਨੇਕੀ-ਬਦੀ) ਨੌਂ ਇਕੱਠੇ ਹੋਇ ਜਾਣ ਅਰੁ ਜੇ ਇਕਸ ਸਿੱਖ ਉੱਪਰ (ਮੁਸੀਬਤ) ਆਇ ਬਣੇ ਤਾਂ ਸਭ ਇਕੱਠੇ ਜੀਉ (ਜਾਨ) ਦੇਣੇ ਨੂੰ ਤਿਆਰ ਹੋਣ, ਤਬ ਉਨ੍ਹਾਂ ਸਿੱਖਾਂ ਨੂੰ ਸਿੱਖੀ ਦਾ ਫਲ ਹੋਵੇ।"***

*ਸਾਡੇ ਪੁਰਖਿਆਂ ਨੇ ਜੇਕਰ ਇਨ੍ਹਾਂ ਸ਼ੁਭ ਵਿਚਾਰਾਂ ਨੂੰ ਆਪਣੇ ਜੀਵਨ ਅੰਦਰ ਅਪਣਾਇਆ ਹੋਇਆ ਸੀ ਤਾਂ ਹੀ ਉਹ ਅਤਿ ਦੇ ਬਿਖੜੇ ਸਮਿਆਂ ਵਿਚ ਵੀ ਪੰਥ ਨੂੰ ਚੜ੍ਹਦੀ ਕਲਾ ਵਿਚ*

*ਰੱਖਦੇ ਰਹੇ ਸਨ। ਜੇਕਰ ਉਹ ਸਾਰੇ ਪੰਥ ਨੂੰ ਆਪਣਾ ਪਰਵਾਰ ਸਮਝਦੇ ਸਨ ਤਾਂ ਹੀ ਘੱਲੂਘਾਰਿਆਂ ਸਮੇਂ ਆਪਣੇ ਸਰੀਰਾਂ ਉੱਪਰ ਫੱਟ ਖਾ ਕੇ ਸਾਰੇ ਕੁਟੰਬ ਦੀ ਰਾਖੀ ਕਰਦੇ ਰਹੇ ਸਨ। ਇਸ ਲਈ ਜੇਕਰ ਅਸੀਂ ਪੰਥਕ ਏਕਤਾ-ਇਤਫ਼ਾਕ ਰਾਹੀਂ ਪੰਥਕ ਜਜ਼ਬੇ ਦੇ ਧਾਰਨੀ ਬਣਾਂਗੇ ਤਾਂ ਪੰਥ-ਕੌਮ ਦੀ ਚੜ੍ਹਦੀ ਕਲਾ ਲਈ ਕੁਝ ਕਰ ਸਕਾਂਗੇ ਨਹੀਂ ਤਾਂ ਹੰਨੇ-ਹੰਨੇ ਮੀਰੀ ਕੌਮੀ ਜਜ਼ਬੇ ਅਤੇ ਨਿਸ਼ਚੇ ਨੂੰ ਕਮਜ਼ੋਰ ਕਰ ਦੇਵੇਗੀ। ਇਸ ਲਈ ਸਾਡਾ ਫ਼ਰਜ਼ ਬਣਦਾ ਹੈ ਕਿ ਅਸੀਂ ਪੰਥਕ ਏਕਤਾ-ਇਤਫ਼ਾਕ ਦੇ ਧਾਰਨੀ ਹੋ ਕੇ ਗੁਰੂ ਸਾਹਿਬਾਨ ਦੇ ਦਰਸਾਏ ਮਾਰਗ ਉੱਪਰ ਚੱਲਦਿਆਂ ਸਿੱਖ ਪੰਥ ਪ੍ਰਤੀ ਆਪਣੀਆਂ ਬਣਦੀਆਂ ਜ਼ਿੰਮੇਵਾਰੀਆਂ ਨਿਭਾਈ ਚੱਲੀਏ। ਇਹ ਹਕੀਕਤ ਹੈ ਕਿ ਜਿੰਨੀ ਦੇਰ ਪੰਥਕ ਏਕਤਾ ਅਤੇ ਪੰਥਕ ਜਜ਼ਬਾ ਕਾਇਮ ਰਹੇ ਓਨੀ ਦੇਰ ਫ਼ਸਲ ਦੂਣ-ਸਵਾਈ ਹੁੰਦੀ ਰਹਿੰਦੀ ਹੈ ਅਤੇ ਪੰਥਕ ਜਜ਼ਬੇ ਦੇ ਨਿਘਾਰ ਨਾਲ ਇਹ ਮੁਰਝਾਉਣ ਲੱਗਦੀ ਹੈ। 'ਵੱਡੇ ਘੱਲੂਘਾਰੇ' ਵਿਚ ਬਾਈ ਫੱਟ ਖਾਣ ਵਾਲੇ ਮਹਾਨ ਜਰਨੈਲ ਸਰਦਾਰ ਜੱਸਾ ਸਿੰਘ ਆਹਲੂਵਾਲੀਆ ਨੇ ਕਿਤੇ ਐਵੇਂ ਹੀ ਤਾਂ ਸਿੱਖ ਰਾਜ ਕਾਇਮ ਨਹੀਂ ਸੀ ਕਰ ਲਿਆ। ਉਨ੍ਹਾਂ ਦੀ ਅਗਵਾਈ ਵਿਚ ਪੰਥਕ ਆਗੂਆਂ/ਸਰਦਾਰਾਂ ਨੂੰ ਸਖ਼ਤ ਤਾੜਨਾ ਸੀ,* ***ਕੋਈ ਨਾ ਕਰੇ ਕਿਸੈ ਸਰੀਕਾ, ਕੋਈ ਨਾ ਸੁਣਾਵੈ ਦੁਖ ਨਿਜ ਜੀਅ ਕਾ।*** *(ਸ. ਰਤਨ ਸਿੰਘ ਭੰਗੂ) ਇਨ੍ਹਾਂ ਦੋ ਪੰਕਤੀਆਂ ਅੰਦਰ ਵੀ ਪੰਥਕ ਉੱਨਤੀ ਦਾ ਬੜਾ ਉੱਚਾ ਆਦਰਸ਼ ਛੁਪਿਆ ਹੋਇਆ ਹੈ। ਜੇਕਰ ਉਸ ਸਮੇਂ ਸਿੰਘ ਨਿੱਜੀ ਹਿੱਤਾਂ, ਮੁਫਾਦਾਂ ਅਤੇ ਨਿੱਜੀ ਦੁਖੜਿਆਂ ਤੋਂ ਉੱਪਰ ਉੱਠੇ ਹੋਏ ਸਨ ਤਾਂ ਹੀ ਉਹ ਪੰਜਾਬ ਵਿਚ ਸਿੱਖ ਰਾਜ ਕਾਇਮ ਕਰਨ ਦੇ ਸਮਰੱਥ ਹੋਏ ਅਤੇ ਦਿੱਲੀ ਦੇ ਲਾਲ ਕਿਲ੍ਹੇ ਉੱਪਰ ਖਾਲਸਈ ਕੇਸਰੀ ਪਰਚਮ ਝੁੱਲਿਆ।*

*ਅੱਜ ਸਾਨੂੰ ਆਪਣੇ ਪੁਰਖਿਆਂ ਦੇ ਇਸ ਉੱਚ ਆਦਰਸ਼ ਤੋਂ ਸਿੱਖਿਆ ਲੈ ਕੇ ਪੰਥਕ ਉੱਨਤੀ ਲਈ ਅਗਰਸਰ ਹੋਣ ਦੀ ਲੋੜ ਹੈ। ਕੌਮ ਦੀ ਚੜ੍ਹਦੀ ਕਲਾ ਅਤੇ ਸਰ-ਬੁਲੰਦੀਆਂ ਲਈ ਆਗੂਆਂ ਦੇ ਵਿਚ ਕੌਮੀ ਜਜ਼ਬੇ ਦਾ ਹੋਣਾ ਬਹੁਤ ਜ਼ਰੂਰੀ ਹੈ, ਕਿਉਂਕਿ ਕੌਮ ਦੀ ਉੱਨਤੀ ਲਈ ਸਧਾਰਨ ਮਨੁੱਖ ਦੇ ਮੁਕਾਬਲੇ ਆਗੂਆਂ ਕੋਲ ਸਮਰੱਥਾ ਅਤੇ ਸਾਧਨ ਵਧੇਰੇ ਹੁੰਦੇ ਹਨ। ਅਸੀਂ ਜੈਤੋ ਦੇ ਮੋਰਚੇ ਤੋਂ ਪੰਥ-ਪ੍ਰਸਤੀ ਦਾ ਜਜ਼ਬਾ ਲੈਣਾ ਹੈ। ਜੈਤੋ ਦੇ ਮੋਰਚੇ ਤੋਂ ਪੰਥਕ ਆਗੂਆਂ ਨੇ ਇਹ ਉਪਦੇਸ਼ ਵੀ ਲੈਣਾ ਹੈ ਕਿ ਜੇਕਰ ਸਿੱਖ ਖਿੱਤੇ ਉੱਪਰ ਰਾਜ ਕਰਨਾ ਹੈ ਤਾਂ ਪੰਥਕ ਸੋਚ ਦੇ ਧਾਰਨੀ ਬਣਨਾ ਪੈਣਾ ਹੈ। ਪੰਥ-ਪ੍ਰਸਤੀ ਦੀ ਭਾਵਨਾ ਰੱਖਣ ਵਾਲੇ ਧਰਮੀ ਰਾਜੇ ਨਾਲ ਔਖੀ ਘੜੀ ਵੇਲੇ ਖ਼ਾਲਸਾ ਪੰਥ ਮੋਢੇ ਨਾਲ ਮੋਢਾ ਜੋੜ ਕੇ ਖੜ ਜਾਂਦਾ ਹੈ, ਆਪਾ ਕੁਰਬਾਨ ਕਰਨ ਲਈ ਤਿਆਰ ਹੋ ਜਾਂਦਾ ਹੈ। ਅੱਜ ਜਿੱਥੇ ਅਸੀਂ ਆਪਣੇ ਬੱਚਿਆਂ ਨੂੰ ਉਚੇਰੀ ਵਿੱਦਿਆ ਦਵਾ ਕੇ ਉਨ੍ਹਾਂ ਨੂੰ ਵਧੀਆ ਰੁਜ਼ਗਾਰ ਪ੍ਰਾਪਤ ਕਰਨ ਦੇ ਯੋਗ ਬਣਾਉਣਾ ਹੈ, ਉੱਥੇ ਆਪਣੇ ਬੱਚਿਆਂ ਨੂੰ ਧਰਮ ਦੀ ਸਿੱਖਿਆ ਦੇ ਕੇ ਉਨ੍ਹਾਂ ਅੰਦਰ ਪੰਥਕ ਜਜ਼ਬਾ ਵੀ ਪੈਦਾ ਕਰਨਾ ਸਾਡਾ ਮੁੱਢਲਾ ਫ਼ਰਜ਼ ਹੋਣਾ ਚਾਹੀਦਾ ਹੈ। ਇਸ ਲਈ ਅਸੀਂ ਆਪ ਬਾਣੀ ਅਤੇ ਬਾਣੇ ਦੇ ਧਾਰਨੀ ਹੋਈਏ ਤੇ ਆਪਣੇ ਬੱਚਿਆਂ ਨੂੰ ਗੁਰਬਾਣੀ ਅਤੇ ਆਪਣੇ ਲਾਸਾਨੀ ਇਤਿਹਾਸ ਨਾਲ ਜੋੜੀਏ। ਗੁਰਬਾਣੀ ਦੇ ਲੜ ਲੱਗ ਕੇ ਅਤੇ ਆਪਣੇ ਇਤਿਹਾਸ ਤੋਂ ਪ੍ਰੇਰਨਾ ਲੈ ਕੇ ਅਸੀਂ ਪੰਥ-ਵਿਰੋਧੀ ਤਾਕਤਾਂ ਦਾ ਸਾਹਮਣਾ ਕਰਨ ਦੇ ਸਮਰੱਥ ਹੋਵਾਂਗੇ।*

**-ਸਤਵਿੰਦਰ ਸਿੰਘ ਫੂਲਪੁਰ**
**ਮੋ. ੯੯੧੪੪-੧੯੪੯੪**

# ਨਾਭਾ ਰਿਆਸਤ ਦਾ ਇਤਿਹਾਸ

*-ਡਾ. ਗੁਰਪ੍ਰੀਤ ਸਿੰਘ**

ਅਠਾਰ੍ਹਵੀਂ ਸਦੀ ਦਾ ਸਿੱਖ ਇਤਿਹਾਸ "ਹੰਨੈ ਹੰਨੈ ਮੀਰੀ" ਦਾ ਇਤਿਹਾਸ ਹੈ। "ਹੰਨੈ ਹੰਨੈ ਮੀਰੀ" ਦਾ ਵਰਦਾਨ ਸਿੱਖਾਂ ਨੂੰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਪਾਸੋਂ ਪ੍ਰਾਪਤ ਹੋਇਆ ਸੀ:

*ਹਮ ਪਤਿਸਾਹੀ ਸਤਿਗੁਰ ਦਈ ਹੰਨੈ ਹੰਨੈ ਲਾਇ॥*
*ਜਹਿਂ ਜਹਿਂ ਬਹੈਂ ਜਮੀਨ ਮਲ ਤਹਿਂ ਤਹਿਂ ਤਖਤ ਬਨਾਇ॥*[੧]

ਇਸ "ਹੰਨੈ ਹੰਨੈ ਮੀਰੀ" ਵਿੱਚੋਂ ਹੀ ਸਿੱਖ ਮਿਸਲਾਂ ਬਣੀਆਂ। ਮਾਝੇ ਦੇ ਇਲਾਕੇ ਵਿਚ ਸਿੱਖਾਂ ਦੀਆਂ ਗਿਆਰ੍ਹਾਂ ਮਿਸਲਾਂ ਹੋਂਦ ਵਿਚ ਆਈਆਂ। ਬਾਰ੍ਹਵੀਂ ਫੂਲਕੀਆਂ ਮਿਸਲ ਗੁਰੂ ਖ਼ਾਲਸਾ ਪੰਥ ਦੇ ਸਦਕਾ ਮਾਲਵੇ ਵਿਚ ਬਣੀ:

*ਸਾਖੀ ਸੁਨੋ ਫਿਰ ਮਲਵਈਅਨ ਜਿਮ ਪੰਥ ਉਪਰਾਲੋ ਕੀਨ॥*
*ਫੂਲਾਇਣ ਬਾਧੋ ਭਯੋ ਕਰ ਦੌਰ ਮੁਲਕ ਮਲ ਲੀਨ॥*[੨]

ਸਿੱਖਾਂ ਦੀਆਂ ਇਨ੍ਹਾਂ ਬਾਰ੍ਹਾਂ ਮਿਸਲਾਂ ਵਿੱਚੋਂ ਫੂਲਕੀਆਂ ਮਿਸਲ ਇਕ ਅਜਿਹੀ ਮਿਸਲ ਸੀ ਜਿਸ ਨੇ ਤਿੰਨ ਰਿਆਸਤਾਂ ਪਟਿਆਲਾ, ਨਾਭਾ ਅਤੇ ਜੀਂਦ ਨੂੰ ਜਨਮ ਦਿੱਤਾ। ਇਨ੍ਹਾਂ ਤਿੰਨਾਂ ਰਿਆਸਤਾਂ ਦਾ ਵਡ-ਵਡੇਰਾ ਚੌਧਰੀ ਫੂਲ ਸੀ। ਗਿਆਨੀ ਗਿਆਨ ਸਿੰਘ ਅਨੁਸਾਰ ਚੌਧਰੀ ਫੂਲ ਮਾਲਵੇ ਦਾ ਸਿੱਧੂ ਜੱਟ ਸੀ। ਚੌਧਰੀ ਫੂਲ ਦੀ ਪੀੜ੍ਹੀ ਰਾਜਪੂਤਾਨੇ ਦੇ ਵਸਨੀਕ ਰਾਜਾ ਜੈਸਲ (ਜੈਸਲਮੇਰ ਸ਼ਹਿਰ ਵਸਾਉਣ ਵਾਲਾ) ਦੀ ਤੀਹਵੀਂ ਪੀੜ੍ਹੀ ਵਿੱਚੋਂ ਭੱਟੀ ਰਾਜਪੂਤਾਂ ਦੇ ਖਾਨਦਾਨ ਵਿੱਚੋਂ ਸੀ।[੩] ਰਾਜਾ ਜੈਸਲ ਦਾ ਪੁੱਤਰ ਭੀਮ ਮੱਲ ਸੀ। ਭੀਮ ਮੱਲ ਦਾ ਪੁੱਤਰ ਜੋਧਰ ਰਾਉ, ਜੋਧਰ ਰਾਉ ਦਾ ਪੁੱਤਰ ਮੰਗਲ ਰਾਉ, ਮੰਗਲ ਰਾਉ ਦਾ ਪੁੱਤਰ ਖੀਵਾ ਰਾਉ, ਖੀਵਾ ਰਾਉ ਦਾ ਪੁੱਤਰ ਸਧੂ ਹੋਇਆ, ਜਿਸ ਤੋਂ ਸਿਧੂ ਗੋਤ ਚੱਲੀ। ਸਿੱਧੂ ਦੀ ਪੀੜ੍ਹੀ ਵਿੱਚੋਂ ਸੰਘਰ ਹੋਇਆ। ਸੰਘਰ ਦਾ ਪੁੱਤਰ ਬੀਰਮ ਸੀ, ਜੋ ਬਾਬਰ ਦੇ ਸਮੇਂ ਮਾਲਵੇ ਦਾ ਚੌਧਰੀ ਬਣਿਆ। ਬੀਰਮ ਦਾ ਪੁੱਤਰ ਮੇਹਰਾਜ ਸੀ। ਮੇਹਰਾਜ ਦਾ ਪੁੱਤਰ ਸਤੂ ਅਤੇ ਸਤੂ ਦਾ ਪੁੱਤਰ ਪੱਖੂ ਚੌਧਰੀ ਬਣਿਆ। ਪੱਖੂ ਦਾ ਪੁੱਤਰ ਮੋਹਨ ਸੀ। ਇਹ ਮੋਹਨ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦਾ ਸਿੱਖ ਬਣਿਆ ਅਤੇ ਸ੍ਰੀ ਗੁਰੂ ਹਰਿਰਾਇ ਸਾਹਿਬ ਦੇ ਚਰਨਾਂ ਸਦਕੇ ਇਸਨੇ ਮੇਹਰਾਜ ਨਾਮ ਦਾ ਨਗਰ ਵਸਾਇਆ।[੪] ਮੋਹਨ ਦੇ ਦੋ ਪੁੱਤਰ ਰੂਪ ਚੰਦ ਅਤੇ ਕਾਲਾ ਸਨ। ਮੋਹਨ ਆਪਣੇ ਪੁੱਤਰ ਰੂਪ ਚੰਦ ਸਮੇਤ ਆਪਣੇ ਅਸਲੀ ਪਿੰਡ

**ਧਾਰਮਿਕ ਅਧਿਆਪਕ, ਸ੍ਰੀ ਗੁਰੂ ਰਾਮਦਾਸ ਪਬਲਿਕ ਹਾਈ ਸਕੂਲ, ਗੋਲਡਨ ਟੈਂਪਲ ਕਲੋਨੀ, ਸੁਲਤਾਨਵਿੰਡ ਰੋਡ, ਸ੍ਰੀ ਅੰਮ੍ਰਿਤਸਰ। ਮੋ. ੮੭੨੫੦-੧੫੧੬੩.*

ਬੇਦੋਵਾਲੀ ਨੂੰ ਭੱਟੀਆਂ ਤੋਂ ਛਡਵਾਉਂਦੇ ਵਕਤ ਮਾਰਿਆ ਗਿਆ ਸੀ। ਰੂਪ ਚੰਦ ਦੇ ਦੋ ਲੜਕੇ ਸਨ-ਫੂਲ ਅਤੇ ਸੰਦਲੀ। ੧੬੪੫ ਈ. ਵਿਚ ਸ੍ਰੀ ਗੁਰੂ ਹਰਿਰਾਇ ਜੀ ਜਦ ਮਾਲਵੇ ਗਏ ਤਾਂ ਕਾਲਾ ਚੌਧਰੀ ਆਪਣੇ ਭਤੀਜਿਆਂ ਫੂਲ ਅਤੇ ਸੰਦਲੀ ਨੂੰ ਗੁਰੂ ਜੀ ਕੋਲ ਲੈ ਕੇ ਆਇਆ। ਇਨ੍ਹਾਂ ਬੱਚਿਆਂ ਦੁਆਰਾ ਆਪਣੇ ਢਿੱਡਾਂ 'ਤੇ ਹੱਥ ਮਾਰਨ ਦਾ ਕਾਰਨ ਪੁੱਛ ਕੇ, ਗੁਰੂ ਜੀ ਨੇ ਫੂਲ ਤੇ ਸੰਦਲੀ ਨੂੰ ਰਾਜ ਭਾਗ ਦੇ ਵਰ ਦਿੱਤੇ।[੫] ਇਹ ਚੌਧਰੀ ਫੂਲ ਹੀ ਫੂਲਕੀਆ ਰਿਆਸਤ ਦਾ ਸੰਚਾਲਕ ਬਣਿਆ, ਜਿਸ ਤੋਂ ਅੱਗੇ ਪਟਿਆਲਾ, ਨਾਭਾ ਅਤੇ ਜੀਂਦ ਰਿਆਸਤਾਂ ਹੋਂਦ ਵਿਚ ਆਈਆਂ। ਚੌਧਰੀ ਫੂਲ ਦਾ ਵੱਡਾ ਸਪੁੱਤਰ ਤਿਲੋਕਾ ਸੀ। ਇਹ ਤਿਲੋਕ ਸਿੰਘ ਹੀ ਨਾਭਾ ਖ਼ਾਨਦਾਨ ਦਾ ਵਡੇਰਾ ਹੋਇਆ ਹੈ। ਚੌਧਰੀ ਫੂਲ ਦਾ ਅਕਾਲ ਚਲਾਣਾ ੧੬੯੦ ਈ. ਵਿਚ ਹੋਇਆ, ਉਸਦੀ ਥਾਂ ਤਿਲੋਕਾ ਚੌਧਰੀ ਬਣਿਆ। ਚੌਧਰੀ ਤਿਲੋਕਾ ਕਲਗੀਧਰ ਪਾਤਸ਼ਾਹ ਜੀ ਦਾ ਸਿੱਖ ਸੀ, ਜਿਸ ਨੇ ਸ੍ਰੀ ਅਨੰਦਪੁਰ ਸਾਹਿਬ ਦੀਆਂ ਜੰਗਾਂ ਵਿਚ ਹਿੱਸਾ ਲਿਆ ਸੀ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਇਸ ਨੂੰ ਇਕ ਹੁਕਮਨਾਮਾ ਅਤੇ ਕਟਾਰ ਭੇਜੇ ਸਨ। ਗਿਆਨੀ ਗਿਆਨ ਸਿੰਘ ਅਨੁਸਾਰ ਚਮਕੌਰ ਦੀ ਜੰਗ ਵਿਚ ਸ਼ਹੀਦ ਹੋਏ ਵੱਡੇ ਸਾਹਿਬਜ਼ਾਦਿਆਂ ਦੇ ਸਰੀਰਾਂ ਦੇ ਸਸਕਾਰ ਭਾਈ ਤਿਲੋਕ ਸਿੰਘ ਅਤੇ ਇਨ੍ਹਾਂ ਦੇ ਭਰਾ ਭਾਈ ਰਾਮ ਸਿੰਘ ਨੇ ਕੀਤੇ ਸਨ।[੬] ਭਾਈ ਤਿਲੋਕ ਸਿੰਘ ਦਾ ਅਕਾਲ ਚਲਾਣਾ ੧੭੨੯ ਈ. ਨੂੰ ਹੋਇਆ ਸੀ। ਚੌਧਰੀ ਤਿਲੋਕ ਸਿੰਘ ਦੇ ਘਰ ਦੋ ਪੁੱਤਰ ਹੋਏ- ਗੁਰਦਿੱਤ ਸਿੰਘ ਅਤੇ ਸੁਖਚੈਨ ਸਿੰਘ। ਸੁਖਚੈਨ ਸਿੰਘ ਜੀਂਦ ਰਿਆਸਤ ਦਾ ਵਡੇਰਾ ਸੀ ਅਤੇ ਗੁਰਦਿੱਤ ਸਿੰਘ ਨਾਭਾ ਰਿਆਸਤ ਦਾ ਵਡੇਰਾ ਹੋਇਆ ਹੈ। ਗੁਰਦਿੱਤ ਸਿੰਘ ਦੇ ਘਰ ਸੂਰਤੀਆ ਸਿੰਘ ਨੇ ਜਨਮ ਲਿਆ। ਗੁਰਦਿੱਤ ਸਿੰਘ ਅਤੇ ਸੁਖਚੈਨ ਸਿੰਘ ਦੋਹਾਂ ਭਰਾਵਾਂ ਦਾ ਰਾਜਗੱਦੀ ਕਾਰਨ ਅਤੇ ਬਾਅਦ ਵਿਚ ਇਲਾਕਾ ਵੰਡ ਨੂੰ ਲੈ ਕੇ ਝਗੜਾ ਹੀ ਰਿਹਾ। ਗੁਰਦਿੱਤ ਸਿੰਘ ਨੇ ਉੱਜੜੇ ਹੋਏ ਸੰਗਰੂਰ ਨੂੰ ਮੁੜ ਵਸਾ ਕੇ ਆਪਣੀ ਰਾਜਧਾਨੀ ਬਣਾਇਆ। ੧੭੫੨ ਈ. ਵਿਚ ਧਨੌਲੇ ਪਿੰਡ ਵਿਚ ਗੁਰਦਿੱਤ ਸਿੰਘ ਦਾ ਪੁੱਤਰ ਸੂਰਤੀਆ ਸਿੰਘ ਮਾਰਿਆ ਗਿਆ ਸੀ।[੭] ੧੭੫੪ ਈ. ਵਿਚ ਗੁਰਦਿੱਤ ਸਿੰਘ ਦੀ ਵੀ ਮੌਤ ਹੋ ਗਈ ਤਾਂ ਰਾਜਗੱਦੀ 'ਤੇ ਗੁਰਦਿਤ ਸਿੰਘ ਦਾ ਪੋਤਰਾ ਹਮੀਰ ਸਿੰਘ ਬੈਠਾ। ਸੂਰਤੀਆ ਸਿੰਘ ਦੇ ਦੋ ਲੜਕੇ ਸਨ। ਹਮੀਰ ਸਿੰਘ ਤੇ ਕਪੂਰ ਸਿੰਘ। ਇਨ੍ਹਾਂ ਦੋਹਾਂ ਭਰਾਵਾਂ ਨੇ ਬਾਬਾ ਆਲਾ ਸਿੰਘ ਨਾਲ ਮਿਲ ਕੇ ਬੜੀ ਤਰੱਕੀ ਕੀਤੀ। ਹਮੀਰ ਸਿੰਘ ਨੇ ਲਾਹੋਵਾਲੀ, ਨਾਭੀਅਨ ਅਤੇ ਭਮਦੀ ਪਿੰਡਾਂ ਵਿਚਕਾਰ ਇਕ ਜਗ੍ਹਾ ਦੇਖ ਕੇ ਕੱਤਕ ਸੁਦੀ ੧੬ ਸੰਮਤ ੧੮੧੬ (੧੭੫੯ ਈ.) ਨੂੰ ਇਕ ਕਿਲ੍ਹੇ ਦੀ ਨੀਂਹ ਰੱਖੀ ਅਤੇ ਇਸ ਕਿਲ੍ਹੇ ਦਾ ਨਾਮ ਨਾਭਾ ਰੱਖ ਕੇ ਇਸਨੂੰ ਆਪਣੀ ਰਾਜਧਾਨੀ ਬਣਾਇਆ।[੮] ਇਸ ਨਾਭਾ ਕਿਲ੍ਹੇ ਦੁਆਲੇ ਨਾਭਾ ਸ਼ਹਿਰ ਅਤੇ ਨਾਭਾ ਰਿਆਸਤ ਹੋਂਦ ਵਿਚ ਆਈ ਸੀ।

---

ਦਸੰਬਰ ੧੭੮੩ ਈ. ਵਿਚ ਰਾਜਾ ਹਮੀਰ ਸਿੰਘ ਸੁਰਗਵਾਸ ਹੋਇਆ ਤਾਂ ਉਸ ਦਾ ਅੱਠ ਸਾਲਾ ਪੁੱਤਰ ਜਸਵੰਤ ਸਿੰਘ ਰਾਜਾ ਬਣਿਆ। ਰਾਜਾ ਜਸਵੰਤ ਸਿੰਘ ਦੇ ਮਹਾਰਾਜਾ ਰਣਜੀਤ ਸਿੰਘ ਨਾਲ ਬੜੇ ਵਧੀਆ ਸੰਬੰਧ ਸਨ ਅਤੇ ਇਹ ਇਕ ਦੂਜੇ ਦੇ ਮਦਦਗਾਰ ਰਹੇ ਸਨ। ਰਾਜਾ ਜਸਵੰਤ ਸਿੰਘ ਦੀ ਮੌਤ ੨੨ ਮਈ, ੧੮੪੦ ਈ. ਨੂੰ ਹੋਈ। ਇਸ ਤੋਂ ਬਾਅਦ ਇਸ ਦਾ ਅਠਾਰ੍ਹਾਂ ਸਾਲਾ ਪੁੱਤਰ ਦੇਵਿੰਦਰ ਸਿੰਘ ਨਾਭਾ ਰਿਆਸਤ ਦਾ ਰਾਜਾ ਬਣਿਆ।[੯] ਅਠਾਰ੍ਹਾਂ ਸਾਲ ਦੀ ਉਮਰ ਵਿਚ ੧੫ ਅਕਤੂਬਰ, ੧੮੪੦ ਈ. ਨੂੰ ਦੇਵਿੰਦਰ ਸਿੰਘ ਦੀ ਤਾਜਪੋਸ਼ੀ ਹੋਈ ਸੀ। ਅੰਗਰੇਜ਼ਾਂ ਨਾਲ ਨਾਭਾ ਰਿਆਸਤ ਦੀ ਹੋਈ ਸੰਧੀ ਮੁਤਾਬਕ ਜਦ ਸਿੱਖਾਂ ਤੇ ਅੰਗਰੇਜ਼ਾਂ ਦੀ ਸਿੱਖ ਐਂਗਲੋਂ ਵਾਰ ਫੇਰੂ ਸ਼ਹਿਰ ਵਿਖੇ ਹੋਈ ਤਾਂ ਰਾਜਾ ਦੇਵਿੰਦਰ ਸਿੰਘ ਨੇ ਅੰਗਰੇਜ਼ਾਂ ਦੀ ਮਦਦ ਕਰਨ ਵਿਚ ਢਿੱਲ-ਮੱਠ ਵਰਤੀ। ਜਿਸ ਕਾਰਨ ਅੰਗਰੇਜ਼ ਇਸ ਦੇ ਵਿਰੁੱਧ ਹੋ ਗਏ। ਲੜਾਈ ਪਿੱਛੋਂ ਅੰਗਰੇਜ਼ਾਂ ਨੇ ਰਾਜਾ ਦੇਵਿੰਦਰ ਸਿੰਘ ਨੂੰ ਗੱਦੀ ਤੋਂ ਉਤਾਰ ਕੇ ਇਸ ਦੀ ਥਾਂ ਇਸਦੇ ਨਾਬਾਲਗ ਬੇਟੇ ਭਰਪੂਰ ਸਿੰਘ ਨੂੰ ਰਾਜਾ ਬਣਾ ਦਿੱਤਾ। ਰਾਜਾ ਦੇਵਿੰਦਰ ਸਿੰਘ ਨੂੰ ਪੈਨਸ਼ਨ ਦੇ ਕੇ ਮਥਰਾ ਭੇਜ ਦਿੱਤਾ। ਫਿਰ ੮ ਦਸੰਬਰ, ੧੮੫੫ ਈ. ਮਥਰਾ ਤੋਂ ਲਾਹੌਰ ਲਿਆਂਦਾ, ਜਿੱਥੇ ਨਵੰਬਰ ੧੮੬੫ ਈ. ਨੂੰ ਰਾਜਾ ਦੇਵਿੰਦਰ ਸਿੰਘ ਦੀ ਮੌਤ ਹੋ ਗਈ।[੧੦] ਭਰਪੂਰ ਸਿੰਘ ਦੇ ਤਖ਼ਤ 'ਤੇ ਬੈਠਣ ਸਮੇਂ ਸੱਤ ਸਾਲ ਉਮਰ ਸੀ। ਇਸ ਵਾਸਤੇ ਕੌਂਸਲ ਆਫ਼ ਰੇਜੰਸੀ ਬਣਾਈ ਗਈ। ੧੮੫੭ ਈ. ਦੇ ਗ਼ਦਰ ਵਿਚ ਜਲੰਧਰ ਅਤੇ ਫਿਲੌਰ ਵਿਖੇ ਬਾਗੀਆਂ ਵਿਰੁੱਧ ਅੰਗਰੇਜ਼ਾਂ ਦੀ ਮਦਦ ਕਰਨ ਬਦਲੇ ਰਾਜਾ ਭਰਪੂਰ ਸਿੰਘ ਨੂੰ ਨਾਭਾ ਸਟੇਟ ਦੇ ਜ਼ਬਤ ਕੀਤੇ ਹੋਏ ਇਲਾਕੇ ਵਾਪਸ ਮਿਲ ਗਏ। ਰਾਜਾ ਭਰਪੂਰ ਸਿੰਘ ਨੂੰ ਅੰਗਰੇਜ਼ ਸਰਕਾਰ ਵੱਲੋਂ ਗ਼ਦਰ ਸਮੇਂ ਕੀਤੀ ਮਦਦ ਬਦਲੇ ਪੰਦਰ੍ਹਾਂ ਕੱਪੜਿਆਂ ਦੀ ਖ਼ਿਲਅਤ ਅਤੇ ਗਿਆਰ੍ਹਾਂ ਤੋਪਾਂ ਦੀ ਸਲਾਮੀ ਮਨਜ਼ੂਰ ਹੋਈ। ਇਸ ਤੋਂ ਇਲਾਵਾ ਕੁਝ ਖ਼ਿਤਾਬ ਵੀ ਮਿਲੇ ਜਿਵੇਂ 'ਫਰਜੰਦੇ ਅਰਜਮੰਦ ਅਕੀਦਤ ਪੈਵੰਦ ਦੌਲਤ ਇੰਗਲਿਸੀਆ ਬੈਰਾੜ ਬੰਸ', 'ਸਰਮੌਰ ਮਾਲਵੇਂਦਰ ਬਹਾਦਰ ਰਾਜਾ ਭਰਪੂਰ ਸਿੰਘ' ਆਦਿਕ। ਇਸ ਸਮੇਂ ਹੀ ਨਾਭਾ ਰਿਆਸਤ ਨੂੰ ਮੁਤਬੰਨਾ ਬਣਾਉਣ ਦੇ ਇਖਤਿਆਰ ਵੀ ਦਿੱਤੇ ਗਏ ਸਨ।[੧੧] ਰਾਜਾ ਭਰਪੂਰ ਸਿੰਘ ਦੇ ਅੰਗਰੇਜ਼ ਸਰਕਾਰ ਨਾਲ ਬਹੁਤ ਵਧੀਆ ਸੰਬੰਧ ਰਹੇ ਸਨ। ਇਹ ਰਾਜਾ ੯ ਨਵੰਬਰ ੧੮੬੩ ਈ. ਨੂੰ ਬੁਖਾਰ ਨਾਲ ਬੀਮਾਰ ਹੋ ਕੇ ਅਕਾਲ ਚਲਾਣਾ ਕਰ ਗਿਆ। ਰਾਜਾ ਭਰਪੂਰ ਸਿੰਘ ਬੇਔਲਾਦ ਮਰ ਗਿਆ। ਉਸ ਤੋਂ ਬਾਅਦ ਉਸਦਾ ਛੋਟਾ ਭਰਾ ਭਗਵਾਨ ਸਿੰਘ ਨਾਭਾ ਰਿਆਸਤ ਦਾ ਰਾਜਾ ਬਣਿਆ, ਜਿਸ ਨੂੰ ੧੭ ਫਰਵਰੀ, ੧੮੬੪ ਈ. ਨੂੰ ਰਾਜਗੱਦੀ ਤੇ ਬਿਠਾਇਆ ਗਿਆ। ਰਾਜਾ ਭਗਵਾਨ ਸਿੰਘ ਆਪਣੇ ਭਰਾ ਰਾਜਾ ਭਰਪੂਰ ਸਿੰਘ ਵਾਂਗ ਬੜਾ ਲਾਇਕ ਰਾਜਾ ਸੀ। ਇਸਨੇ ਕੋਈ ਛੇ ਸਾਲ ਨਾਭਾ ਰਿਆਸਤ ਨੂੰ ਸੰਭਾਲਿਆ। ਇਸ ਦੀ ਮੌਤ ੧੮੭੦ ਈ. ਵਿਚ ਜੇਠ ਵਦੀ ਬਾਰ੍ਹਾਂ ਨੂੰ ਹੋਈ।[੧੩] ਰਾਜਾ ਭਗਵਾਨ ਸਿੰਘ ਵੀ ਬੇਔਲਾਦ ਚਲਾਣਾ ਕਰ ਗਿਆ।

ਰਾਜਾ ਭਗਵਾਨ ਸਿੰਘ ਦੀ ਮੌਤ ਪਿੱਛੋਂ ਪੰਜ ਮਈ ੧੮੬੦ ਈ. ਦੀਆਂ ਸ਼ਰਤਾਂ

ਅਨੁਸਾਰ ਰਿਆਸਤ ਨਾਭਾ ਦਾ ਰਾਜਾ ਫੂਲ ਵੰਸ਼ ਵਿੱਚੋਂ ਚੁਣਨਾ ਪਿਆ। ਦੀਵਾਨ ਹਾਕਮ ਰਾਏ ਨਾਵਾ ਨੇ ਪ੍ਰਭੂ ਦਿਆਲ ਮੀਰ ਮੁਨਸ਼ੀ ਦੀ ਲਿਖਤ ਤੇ ਕੁਰਸੀ ਨਾਮੇ ਅਨੁਸਾਰ ਸ. ਹੀਰਾ ਸਿੰਘ ਬਡਰੁਖਾਂ ਵਾਲੇ ਨੂੰ ਯੋਗ ਤੇ ਹੱਕਦਾਰ ਸਮਝਕੇ ਰਿਆਸਤ ਨਾਭੇ ਦੇ ਸਾਰੇ ਅਹਿਲਕਾਰਾਂ ਦੇ ਦਸਤਖ਼ਤ ਕਰਾ ਕੇ ਰੱਖੇ ਹੋਏ ਸਨ। ਲੈਫ਼ਟੀਨੈਂਟ ਗਵਰਨਰ ਪੰਜਾਬ ਨੇ ਸ. ਹੀਰਾ ਸਿੰਘ ਨੂੰ ਸ਼ਿਮਲੇ ਬੁਲਾ ਕੇ ਨਾਭਾ ਰਿਆਸਤ ਬਾਰੇ ਜਾਣਕਾਰੀ ਦਿੱਤੀ ਅਤੇ ਨਾਭੇ ਦਾ ਰਾਜਾ ਐਲਾਨ ਦਿੱਤਾ। ਨਾਲ ਹੀ ਸ. ਹੀਰਾ ਸਿੰਘ ਨੂੰ ਕਿਹਾ ਕਿ ਅੱਜ ਤੋਂ ਬਡਰੁਖਾਂ ਵਿੱਚੋਂ ਤੁਸੀਂ ਮਰ ਗਏ ਅਤੇ ਰਾਜਾ ਭਗਵਾਨ ਸਿੰਘ ਦੇ ਘਰ ਤੁਹਾਡਾ ਜਨਮ ਹੋ ਗਿਆ ਹੈ। ੧੦ ਅਗਸਤ, ੧੮੭੧ ਈ. ਸ. ਹੀਰਾ ਸਿੰਘ ਨੂੰ ਨਾਭੇ ਦਾ ਰਾਜਾ ਬਣਾਇਆ।[੧੪] ਸ. ਹੀਰਾ ਸਿੰਘ ਨੇ ਨਾਭਾ ਰਿਆਸਤ ਦਾ ਪ੍ਰਬੰਧ ਬਹੁਤ ਵਧੀਆ ਤਰੀਕੇ ਨਾਲ ਕੀਤਾ। ਰਿਆਸਤ ਵਿਚ ਅਨੇਕ ਸਕੂਲ ਖੋਲੇ ਤੇ ਵਿਦਿਆਰਥੀਆਂ ਨੂੰ ਅਨੇਕ ਵਜ਼ੀਫ਼ੇ ਦਿੱਤੇ। ਮੈਕਾਲਿਫ ਨੂੰ 'ਸਿੱਖ ਰਿਲੀਜ਼ਨ'ਕਿਤਾਬ ਲਿਖਣ ਲਈ ਭਾਰੀ ਸਹਾਇਤਾ ਦਿੱਤੀ ਅਤੇ ਖਾਲਸਾ ਕਾਲਜ ਨੂੰ ਪੱਕੇ ਪੈਰੀਂ ਕੀਤਾ। ਇਨ੍ਹਾਂ ਦੀ ਮੌਤ ੨੫ ਦਸੰਬਰ, ੧੯੧੧ ਈ. ਨੂੰ ਹੋਈ।[੧੫] ਰਾਜਾ ਹੀਰਾ ਸਿੰਘ ਦੀ ਮੌਤ ਤੋਂ ਬਾਅਦ ਉਸਦਾ ਪੁੱਤਰ ਰਿਪੁਦਮਨ ਸਿੰਘ ਨਾਭਾ ਰਿਆਸਤ ਦਾ ਰਾਜਾ ਬਣਿਆ। ਇਸਨੇ ਪਹਿਲੇ ਵਿਸ਼ਵ ਯੁੱਧ ਦੌਰਾਨ ਆਪਣੀ ਫ਼ੌਜ ਦੀ ਸੇਵਾ ਅੰਗਰੇਜ਼ ਸਰਕਾਰ ਨੂੰ ਸੌਂਪੀ। ਸਰਕਾਰ ਨੇ ੧੯੧੮ ਈ. ਵਿਚ ਨਾਭਾ ਰਿਆਸਤ ਦੀ ਅਕਾਲ ਇਨਫੈਂਟਰੀ ਮੈਸੋਪੋਟਾਮੀਆ ਭੇਜੀ ਸੀ, ਜਿੱਥੇ ਇਸ ਫ਼ੌਜ ਨੇ ਸਰਦਾਰ ਬਹਾਦੁਰ ਕਰਨੈਲ ਬਚਨ ਸਿੰਘ ਦੀ ਕਮਾਣ ਹੇਠ ਬਹੁਤ ਚੰਗਾ ਕੰਮ ਕੀਤਾ। ੧੯੧੯ ਈ. ਵਿਚ ਨਾਭਾ ਰਿਆਸਤ ਦੀ ਫ਼ੌਜ ਨੇ ਤੀਜੇ ਅਫ਼ਗਾਨ ਯੁਧ ਸਮੇਂ ਬਲੋਚਿਸਤਾਨ ਅਤੇ ਈਰਾਨ ਵਿਚ ਰਹਿ ਕੇ ਵੀ ਉਤਮ ਸੇਵਾ ਕੀਤੀ। ਮਹਾਰਾਜਾ ਰਿਪੁਦਮਨ ਸਿੰਘ ਦੇ ਘਰ ੨੧ ਸਤੰਬਰ, ੧੯੧੯ ਈ. ਨੂੰ ਟਿੱਕਾ ਪ੍ਰਤਾਪ ਸਿੰਘ ਨੇ ਜਨਮ ਲਿਆ। ਇਨ੍ਹਾਂ ਦਿਨਾਂ ਵਿਚ ਨਾਭਾ ਰਿਆਸਤ ਦੇ ਪ੍ਰਬੰਧਕੀ ਢਾਂਚੇ ਵਿਚ ਨਾਅਹਿਲਕਾਰ ਲੋਕ ਸ਼ਾਮਲ ਹੋ ਗਏ, ਜਿਸ ਕਾਰਨ ਇਨ੍ਹਾਂ ਦੇ ਪਟਿਆਲਾ ਰਿਆਸਤ ਨਾਲ ਕਈ ਵਿਅਰਥ ਝਗੜੇ ਛਿੜ ਗਏ।[੧੬] ਇਨ੍ਹਾਂ ਝਗੜਿਆਂ ਦੇ ਕਾਰਨ ਅੰਗਰੇਜ਼ ਹਕੂਮਤ ਨੇ ੯ ਜੁਲਾਈ, ੧੯੨੩ ਈ. ਨੂੰ ਮਹਾਰਾਜਾ ਰਿਪੁਦਮਨ ਸਿੰਘ ਨੂੰ ਰਾਜਗੱਦੀ ਤੋਂ ਦੂਰ ਕਰ ਦਿੱਤਾ। ਰਿਆਸਤ ਵੱਲੋਂ ਤਿੰਨ ਲੱਖ ਰੁਪਈਆ ਮੁਕੱਰਰ ਹੋ ਕੇ ਦੇਹਰਾਦੂਨ ਰਹਿਣ ਦੀ ਸਰਕਾਰ ਵੱਲੋਂ ਆਗਿਆ ਹੋਈ। ਇਸ ਸਮੇਂ ਨਾਭਾ ਰਿਆਸਤ ਦੇ ਪ੍ਰਬੰਧ ਲਈ ਅੰਗਰੇਜ਼ ਪ੍ਰਬੰਧਕ ਥਾਪਿਆ ਗਿਆ। ੬ ਫਰਵਰੀ, ੧੯੨੭ ਈ. ਨੂੰ ਮਹਾਰਾਜਾ ਰਿਪੁਦਮਨ ਨੇ ਸ੍ਰੀ ਹਜ਼ੂਰ ਸਾਹਿਬ ਨੰਦੇੜ ਤੋਂ ਅੰਮ੍ਰਿਤ ਛਕ ਕੇ ਨਾਉਂ ਗੁਰਚਰਨ ਸਿੰਘ ਰੱਖਿਆ। ੧੯੨੮ ਈ. ਵਿਚ ਅੰਗਰੇਜ਼ ਸਰਕਾਰ ਵੱਲੋਂ ਮਹਾਰਾਜਾ ਰਿਪੁਦਮਨ ਸਿੰਘ ਤੇ ਸ਼ਰਤਾਂ ਦੀ ਪਾਲਣਾ ਨਾ ਕਰਨ ਦਾ ਦੋਸ਼ ਲਾ ਕੇ ਉਨ੍ਹਾਂ ਦਾ ਗੁਜ਼ਾਰਾ ਭੱਤਾ ਤਿੰਨ ਲੱਖ ਤੋਂ ਘਟਾ ਕੇ

ਇੱਕ ਲੱਖ ਵੀਹ ਹਜ਼ਾਰ ਕਰਕੇ ਉਨ੍ਹਾਂ ਕੋਲੋਂ ਮਹਾਰਾਜਾ ਪਦਵੀ ਜ਼ਬਤ ਕਰਕੇ ਉਸ ਨੂੰ ਮਦਰਾਸ ਦੇ ਇਲਾਕੇ ਕੋਡਾਈ ਕਨਾਲ ਭੇਜ ਦਿੱਤਾ। ਇਸ ਸਮੇਂ ੨੩ ਫਰਵਰੀ, ੧੯੨੮ ਈ. ਨੂੰ ਗਵਰਨਰ ਜਨਰਲ ਦੇ ਏਜੈਂਟ ਨੇ ਦੇਹਰਾਦੂਨ ਪਹੁੰਚ ਕੇ ਟਿੱਕਾ ਪ੍ਰਤਾਪ ਸਿੰਘ ਨੂੰ ਨਾਭੇ ਦਾ ਮਹਾਰਾਜਾ ਐਲਾਨ ਦਿੱਤਾ।[੧੭] ਪਰ ਟਿੱਕਾ ਪ੍ਰਤਾਪ ਸਿੰਘ ਦੇ ਬਾਲਗ ਹੋਣ ਤਕ ਅੰਗਰੇਜ਼ ਸਰਕਾਰ ਵੱਲੋਂ ਨਿਯੁਕਤ ਪ੍ਰਬੰਧਕ ੧੯੩੮ ਈ. ਤਕ ਕੰਮ ਚਲਾਉਂਦਾ ਰਿਹਾ। ਮਹਾਰਾਜਾ ਰਿਪੁਦਮਨ ਸਿੰਘ ਕੋਡਾਈ ਕਨਾਲ (ਮਦਰਾਸ) ਵਿਖੇ ੧੩ ਦਸੰਬਰ ੧੯੪੨ ਈ. ਨੂੰ ਅਕਾਲ ਚਲਾਣਾ ਕਰ ਗਏ। ਇਨ੍ਹਾਂ ਦੇ ਪੁੱਤਰ ਟਿੱਕਾ ਪ੍ਰਤਾਪ ਸਿੰਘ ਨੂੰ ਅੰਗਰੇਜ਼ ਸਰਕਾਰ ਨੇ ਦੇਹਰਾਦੂਨ ਹੀ ਰੱਖਿਆ, ਜਿੱਥੋਂ ਉਚ ਵਿੱਦਿਆ ਪ੍ਰਾਪਤ ਕਰਵਾਉਣ ਦੇ ਬਹਾਨੇ ਨਾਲ ਇੰਗਲੈਂਡ ਭੇਜ ਦਿੱਤਾ।[੧੮] ਮਹਾਰਾਜਾ ਪ੍ਰਤਾਪ ਸਿੰਘ ੧੯੪੮ ਈ. ਤਕ ਨਾਭਾ ਰਿਆਸਤ ਦਾ ਰਾਜਾ ਰਿਹਾ। ੧੯੪੮ ਈ. ਵਿਚ ਨਾਭਾ ਰਿਆਸਤ ਨੂੰ ਪੰਜਾਬ ਦੀਆਂ ਹੋਰ ਰਿਆਸਤਾਂ ਸਮੇਤ 'ਪੈਪਸੂ' ਵਿਚ ਸ਼ਾਮਲ ਕਰ ਦਿੱਤਾ ਗਿਆ। ੧ ਨਵੰਬਰ, ੧੯੫੬ ਈ. ਦੇ ਦਿਨ ਪੰਜਾਬ ਅਤੇ ਪੈਪਸੂ ਦੇ ਸੂਬਿਆਂ ਨੂੰ ਮਿਲਾ ਕੇ ਪੰਜਾਬ ਸੂਬਾ ਬਣਾ ਦਿੱਤਾ ਗਿਆ। ਇਸ ਨਾਲ ਨਾਭਾ ਰਿਆਸਤ ਦੀ ਆਪਣੀ ਇਲਾਕਾਈ, ਰਾਜਸੀ ਹੋਂਦ ਖ਼ਤਮ ਹੋ ਗਈ।

**ਹਵਾਲੇ :**


੧. ਰਤਨ ਸਿੰਘ ਭੰਗੂ, *ਸ੍ਰੀ ਗੁਰ ਪੰਥ ਪ੍ਰਕਾਸ਼* (ਸੰਪਾ.), ਡਾ. ਜੀਤ ਸਿੰਘ ਸੀਤਲ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ, ੨੦੦੫, ਪੰਨਾ ੨੮੫.

੨. *ਉਹੀ*, ਪੰਨਾ ੫੭੭.

੩. ਗਿਆਨੀ ਗਿਆਨ ਸਿੰਘ, *ਤਵਾਰੀਖ ਗੁਰੂ ਖਾਲਸਾ*, ਭਾਗ ਦੂਜਾ, ਭਾਸ਼ਾ ਵਿਭਾਗ ਪੰਜਾਬ, ੨੦੦੩, ਪੰਨਾ ੫੪੧.

੪. *ਉਹੀ*, ਪੰਨੇ ੫੪੨-੫੪੪.

੫. *ਉਹੀ*, ਪੰਨਾ ੫੪੬.

੬. *ਉਹੀ*, ਪੰਨੇ ੬੨੭-੬੨੮.

੭. ਸੋਹਣ ਸਿੰਘ ਸੀਤਲ, *ਸਿੱਖ ਮਿਸਲਾਂ ਤੇ ਸਰਦਾਰ ਘਰਾਣੇ*, ਲਾਹੌਰ ਬੁਕ ਸ਼ਾਪ ਲੁਧਿਆਣਾ, ੨੦੧੨, ਪੰਨਾ ੧੧੮.

੮. ਗਿਆਨੀ ਗਿਆਨ ਸਿੰਘ, *ਤਵਾਰੀਖ ਗੁਰੂ ਖਾਲਸਾ*, ਭਾਗ ਦੂਜਾ, ਪੰਨਾ ੬੨੯.

੯. ਸੋਹਣ ਸਿੰਘ ਸੀਤਲ, *ਸਿੱਖ ਮਿਸਲਾਂ ਤੇ ਸਰਦਾਰ ਘਰਾਣੇ*, ਪੰਨਾ ੧੨੦.

੧੦. *ਉਹੀ*, ਪੰਨਾ ੧੨੦.

੧੧. ਗਿਆਨੀ ਗਿਆਨ ਸਿੰਘ, *ਤਵਾਰੀਖ ਗੁਰੂ ਖਾਲਸਾ*, ਭਾਗ ਦੂਜਾ, ਪੰਨਾ ੬੪੬.

੧੨. *ਉਹੀ*, ਪੰਨਾ ੬੫੩.

੧੩. *ਉਹੀ*, ਪੰਨਾ ੬੫੭.

੧੪. *ਉਹੀ*, ਪੰਨਾ ੬੫੮.

੧੫. ਭਾਈ ਕਾਨ੍ਹ ਸਿੰਘ ਨਾਭਾ, *ਮਹਾਨ ਕੋਸ਼*, ਨੈਸ਼ਨਲ ਬੁਕ ਸ਼ਾਪ ਦਿੱਲੀ, ੨੦੦੬, ਪੰਨਾ ੨੭੭.

੧੬. *ਉਹੀ*, ਪੰਨਾ ੬੯੬.

੧੭. *ਉਹੀ*.

੧੮. ਰਤਨ ਸਿੰਘ ਜੱਗੀ, *ਸਿੱਖ ਪੰਥ ਵਿਸ਼ਵਕੋਸ਼*, ਭਾਗ ਦੂਜਾ, ਪੰਨਾ ੧੫੩੫.

# ਨਾਭਾ ਦਿਵਸ ਅਤੇ ਮਹਾਰਾਜਾ ਰਿਪੁਦਮਨ ਸਿੰਘ ਦੀ ਪੰਥਪ੍ਰਸਤੀ

*-ਡਾ. ਚਮਕੌਰ ਸਿੰਘ**

"ਨਾਭੇ ਨੂੰ ਜ਼ਰੂਰ ਜਾਵਾਂਗਾ, ਭਾਵੇਂ ਸਿਰ ਕਟ ਜਾਵੇ ਮੇਰਾ।"

-੧-

ਸਿੱਖ ਇਤਿਹਾਸ ਵਿਚ ਵੱਖ-ਵੱਖ ਰਾਜਾਂ/ਰਿਆਸਤਾਂ ਨਾਲ ਸੰਬੰਧਤ ਰਾਜਿਆਂ/ਮਹਾਰਾਜਿਆਂ, ਨਵਾਬਾਂ, ਰਜਵਾੜਿਆਂ, ਚੌਧਰੀਆਂ ਆਦਿ ਦਾ ਜ਼ਿਕਰ ਅਕਸਰ ਹੀ ਪੜ੍ਹਨ-ਸੁਣਨ ਨੂੰ ਮਿਲਦਾ ਹੈ। ਇਨ੍ਹਾਂ ਵਿਚ ਗੁਰੂ-ਘਰ ਦੇ ਸ਼ਰਧਾਲੂ ਅਤੇ ਵਿਰੋਧੀ, ਦੋਵੇਂ ਤਰ੍ਹਾਂ ਦੇ ਸ਼ਾਸਕਾਂ ਦਾ ਜ਼ਿਕਰ ਆਉਂਦਾ ਹੈ। ਇਨ੍ਹਾਂ ਰਾਜਿਆਂ/ਮਹਾਰਾਜਿਆਂ ਨੂੰ 'ਬਾਬੇ ਕੇ' ਅਤੇ 'ਬਾਬਰ ਕੇ' ਦੀ ਵਰਗਵੰਡ ਵਿਚ ਵੰਡ ਕੇ ਵੀ ਸਮਝਿਆ ਜਾ ਸਕਦਾ ਹੈ। ਗੁਰੂ ਕਾਲ ਅਤੇ ਉਸ ਤੋਂ ਬਾਅਦ ਦੇ ਇਤਿਹਾਸਕ ਪੰਨੇ ਫਰੋਲਿਆਂ ਪਤਾ ਲਗਦਾ ਹੈ ਕਿ ਵਧੇਰੇ ਸਰਕਾਰੀ ਅਹਿਲਕਾਰ ਅਤੇ ਅਧਿਕਾਰੀ ਅਕਸਰ ਸਿੱਖਾਂ ਦੇ ਵਿਰੋਧ ਵਿਚ ਹੀ ਭੁਗਤੇ, ਪਰੰਤੂ ਥੋੜ੍ਹੀ ਗਿਣਤੀ ਗੁਰੂ-ਘਰ ਦੇ ਹੱਕ ਵਿਚ ਜਾਂ ਸ਼ਰਧਾਲੂ ਵਜੋਂ ਵੀ ਵਿਚਰਦੀ ਰਹੀ।

ਅਠਾਰ੍ਹਵੀਂ ਸਦੀ ਵਿਚ ਸਿੱਖ ਮਿਸਲਾਂ ਦੀ ਸਥਾਪਨਾ ਸਮੇਂ ਜਦ ਵੱਖ-ਵੱਖ ਇਲਾਕਿਆਂ ਦਾ ਰਾਜ-ਪ੍ਰਬੰਧ ਸਿੱਖ ਸਰਦਾਰਾਂ ਦੇ ਹੱਥ ਵਿਚ ਆਉਣਾ ਸ਼ੁਰੂ ਹੋਇਆ ਤਾਂ ਕੁਝ ਸਿੱਖ ਸਰਦਾਰਾਂ ਵੱਲੋਂ ਵੀ ਰਾਜੇ/ਮਹਾਰਾਜਿਆਂ ਵਾਲੀਆਂ ਪਦਵੀਆਂ ਅਤੇ ਸ਼ਾਨੋ-ਸ਼ੌਕਤ ਨੂੰ ਧਾਰਨ ਕਰਨ ਦਾ ਰੁਝਾਨ ਹੋ ਗਿਆ। ਪੰਜਾਬ ਸਮੇਤ ਉੱਤਰ-ਪੱਛਮੀ ਭਾਰਤ ਦੇ ਅਨੇਕ ਇਲਾਕੇ, ਫੂਲਕੀਆ ਮਿਸਲ ਸਮੇਤ ੧੨ ਸਿੱਖ ਮਿਸਲਾਂ ਦੇ ਵੱਖ-ਵੱਖ ਸਰਦਾਰਾਂ ਨੇ ਮੱਲੇ/ਵੰਡੇ ਹੋਏ ਸਨ। ਇਨ੍ਹਾਂ ਵਿਚੋਂ ੧੧ ਮਿਸਲਾਂ 'ਦਲ ਖਾਲਸਾ' ਦਾ ਅੰਗ ਸਨ ਜਦਕਿ ਫੂਲਕੀਆ ਮਿਸਲ ਦਲ ਖਾਲਸਾ ਤੋਂ ਵੱਖਰੀ ਵਿਚਰਦੀ ਰਹੀ। ਫੂਲਕੀਆ ਘਰਾਣੇ ਦੇ ਵੱਖ-ਵੱਖ ਸਰਦਾਰਾਂ ਨੇ ਕਈ ਰਿਆਸਤਾਂ ਕਾਇਮ ਕਰ ਲਈਆਂ, ਜਿਨ੍ਹਾਂ ਵਿਚ ਪਟਿਆਲਾ, ਜੀਂਦ, ਨਾਭਾ ਆਦਿ ਪ੍ਰਮੁੱਖ ਸਨ। ਇਤਿਹਾਸ ਗਵਾਹ ਹੈ ਕਿ ਇਨ੍ਹਾਂ ਫੂਲਕੀਆ ਰਿਆਸਤਾਂ ਦੀ ਸਥਾਪਨਾ ਛੇਵੇਂ-ਸਤਵੇਂ ਗੁਰੂ ਸਾਹਿਬਾਨ ਦੀ ਬਖਸ਼ਿਸ਼ ਸਦਕਾ ਹੋਈ ਹੈ ਪਰੰਤੂ ਸਮੇਂ ਨਾਲ ਮਹਾਰਾਜਾ ਰਣਜੀਤ ਸਿੰਘ ਦੇ ਸਰਕਾਰ-ਏ-ਖਾਲਸਾ ਦੇ ਮੁਕਾਬਲੇ, ਫੂਲਕੀਆ ਰਿਆਸਤਾਂ ਦਾ ਝੁਕਾਅ ਵਧੇਰੇ ਕਰਕੇ ਅੰਗਰੇਜ਼ੀ ਰਾਜ ਦੇ ਹੱਕ ਵਿਚ ਰਿਹਾ। ਇਸ ਦੇ ਉਲਟ, ਇਨ੍ਹਾਂ ਰਿਆਸਤਾਂ ਵਿਚੋਂ ਨਾਭਾ ਰਿਆਸਤ ਦੇ ਮਹਾਰਾਜਾ ਰਿਪੁਦਮਨ ਸਿੰਘ ਦਾ ਝੁਕਾਅ ਪੰਥ ਦੀਆਂ ਸੰਘਰਸ਼ੀ ਧਿਰਾਂ ਤੇ ਅਜ਼ਾਦੀ-ਪਸੰਦ ਸੁਤੰਤਰਤਾ ਸੰਗਰਾਮੀਆਂ ਨਾਲ ਰਿਹਾ ਅਤੇ ਉਹ ਹਮੇਸ਼ਾ ਅੰਗਰੇਜ਼ੀ ਰਾਜ ਦੇ ਵਿਰੋਧ ਵਿਚ ਅਤੇ ਸਿੱਖਾਂ ਦੇ ਹੱਕ ਵਿਚ ਭੁਗਤੇ।

-੨-

## ਨਾਭਾ ਰਿਆਸਤ ਦਾ ਸਿੱਖ ਪ੍ਰਸੰਗ : ਇਤਿਹਾਸਕ ਪਿਛੋਕੜ

ਨਾਭਾ, ਫੂਲਕੀਆ ਰਿਆਸਤਾਂ ਵਿਚ ਸ਼ਾਮਲ ਨਾਭਾ ਰਿਆਸਤ ਦੀ ਰਾਜਧਾਨੀ ਰਿਹਾ ਹੈ। ਇਸ ਦੀ ਸਥਾਪਨਾ ਰਾਜਾ ਹਮੀਰ ਸਿੰਘ ਨੇ ੧੭੫੫ ਈਸਵੀ ਵਿਚ ਕਰ ਕੇ

**ਡਾਇਰੈਕਟਰ, ਪੰਥ ਰਤਨ ਜਥੇਦਾਰ ਗੁਰਚਰਨ ਸਿੰਘ ਟੌਹੜਾ, ਇੰਸਟੀਚਿਊਟ ਆਫ ਅਡਵਾਂਸਡ ਸਟੱਡੀਜ਼ ਇਨ ਸਿਖਇਜ਼ਮ, ਬਹਾਦਰਗੜ੍ਹ (ਪਟਿਆਲਾ)- ੧੪੭੦੨੧; ਮੋ. +੯੧੯੭੨੭੦੭੭੭੨੫*

ਆਪਣੀ ਰਿਆਸਤ ਦੀ ਰਾਜਧਾਨੀ ਬਣਾਇਆ। ਪਹਿਲਾਂ ਇਸ ਦੇ ਦਾਦਾ ਚੌਧਰੀ ਗੁਰਦਿੱਤ ਸਿੰਘ ਨੇ ਬਡਰੁੱਖਾਂ ਕਸਬੇ ਨੂੰ ਛੱਡ ਕੇ ਨਾਭਾ ਨਗਰ ਵਾਲੀ ਜਗ੍ਹਾ ਉਤੇ ਆਪਣਾ ਨਿਵਾਸ ਬਣਵਾਇਆ, ਜਿਸ ਨੂੰ 'ਚੌਧਰੀ ਦਾ ਘਰ' ਕਿਹਾ ਜਾਂਦਾ ਸੀ। ਹੌਲੀ-ਹੌਲੀ ਨਾਭਾ ਦਾ ਵਿਕਾਸ ਹੁੰਦਾ ਰਿਹਾ ਅਤੇ ਇਹ ਪੈਪਸੂ ਵਿਚ ਸ਼ਾਮਲ ਹੋਣ ਤਕ ਨਾਭਾ ਰਿਆਸਤ ਦੀ ਰਾਜਧਾਨੀ ਰਿਹਾ। ਇਸ ਨਗਰ ਦੇ ਨਾਮਕਰਨ ਬਾਰੇ ਇਕ ਪਰੰਪਰਾ ਬੜੀ ਪ੍ਰਸਿੱਧ ਹੈ ਕਿ ਇਹ ਲਾਹੌਰ ਅਤੇ ਦਿੱਲੀ ਦੇ ਵਿਚਕਾਰ (ਨਾਭੀ ਵਿਚ) ਸਥਿਤ ਹੋਣ ਕਰਕੇ ਨਾਭਾ ਅਖਵਾਇਆ। ਚੌਧਰੀ ਗੁਰਦਿੱਤ ਸਿੰਘ ਫੂਲਕੀਆ ਵੰਸ਼ ਦੇ ਵਡੇਰੇ ਬਾਬਾ ਫੂਲ ਦੇ ਪੋਤਰੇ ਅਤੇ ਚੌਧਰੀ ਤਰਲੋਕ ਸਿੰਘ ਦੇ ਵੱਡੇ ਪੁੱਤਰ ਸਨ। ਚੌਧਰੀ ਗੁਰਦਿੱਤ ਸਿੰਘ ਨੇ ਆਲੇ-ਦੁਆਲੇ ਦਾ ਕਾਫੀ ਇਲਾਕਾ ਮੱਲ ਕੇ ਕਈ ਪਿੰਡ ਆਬਾਦ ਕੀਤੇ। ਚੌਧਰੀ ਗੁਰਦਿੱਤ ਸਿੰਘ ਦਾ ਪੁੱਤਰ ਸੂਰਤੀਆ ਸਿੰਘ ਆਪਣੇ ਪਿਤਾ ਦੇ ਜਿਉਂਦੇ-ਜੀਅ ਚਲਾਣਾ ਕਰ ਗਿਆ ਸੀ। ਸੋ ਸੰਨ ੧੭੫੪ ਈਸਵੀ ਵਿਚ ਚੌਧਰੀ ਗੁਰਦਿੱਤ ਸਿੰਘ ਦਾ ਦੇਹਾਂਤ ਹੋਣ ’ਤੇ ਸੂਰਤੀਆ ਸਿੰਘ ਦਾ ਪੁੱਤਰ ਹਮੀਰ ਸਿੰਘ ਛੋਟੇ ਜਿਹੇ ਰਾਜ-ਭਾਗ ਦਾ ਮਾਲਕ ਬਣਿਆ। ਉਸ ਨੇ ੧੭੫੫ ਈਸਵੀ ਵਿਚ ਨਾਭਾ ਸ਼ਹਿਰ ਆਬਾਦ ਕੀਤਾ। ਉਸ ਨੇ ੧੭੬੩-੬੪ ਈਸਵੀ ਵਿਚ ਆਪਣੇ ਖ਼ਾਲਸਾ ਭਾਈਆਂ (ਦਲ-ਖ਼ਾਲਸਾ) ਨਾਲ ਮਿਲ ਕੇ ਸਰਹਿੰਦ ਦੇ ਸੂਬੇ ਜੈਨ ਖਾਂ ਨੂੰ ਹਰਾ ਕੇ ਅਮਲੋਹ ਦਾ ਇਲਾਕਾ ਨਾਭਾ ਰਿਆਸਤ ਵਿਚ ਮਿਲਾ ਲਿਆ। ਇਸੇ ਤਰ੍ਹਾਂ ੧੭੭੬ ਈਸਵੀ ਵਿਚ ਰੋੜੀ ਦੇ ਪਰਗਣੇ ਨੂੰ ਆਪਣੇ ਅਧਿਕਾਰ ਵਿਚ ਲੈ ਲਿਆ।

ਦਸੰਬਰ ੧੭੮੩ ਈਸਵੀ ਵਿਚ ਰਾਜਾ ਹਮੀਰ ਸਿੰਘ ਦੇ ਦੇਹਾਂਤ ਤੋਂ ਬਾਅਦ ਇਸ ਦਾ ਨਾਬਾਲਗ ਪੁੱਤਰ ਰਾਜਾ ਜਸਵੰਤ ਸਿੰਘ ੮ ਸਾਲ ਦੀ ਉਮਰ ਵਿਚ ਨਾਭਾ ਰਿਆਸਤ ਦੀ ਗੱਦੀ 'ਤੇ ਬੈਠਾ। ਇਹ ਪਰਜਾ ਦਾ ਸੇਵਕ ਅਤੇ ਧਾਰਮਿਕ ਬਿਰਤੀ ਵਾਲਾ ਸਿੱਧ ਹੋਇਆ, ਜਿਸ ਨੇ ਆਪਣੀ ਮਾਤਾ, ਮਾਈ ਦੇਸੋ ਅਤੇ ਸਿਆਣੇ ਮੰਤਰੀਆਂ ਦੀ ਸਲਾਹ ਨਾਲ ਆਪਣੇ ਅੰਤ (੨੨ ਮਈ, ੧੮੪੦ ਈਸਵੀ) ਤਕ ਰਾਜ-ਕਾਜ ਦਾ ਇੰਤਜ਼ਾਮ ਚੰਗੀ ਤਰ੍ਹਾਂ ਸੰਭਾਲਿਆ। ਇਸ ਤੋਂ ਬਾਅਦ ਰਾਜਾ ਦੇਵਿੰਦਰ ਸਿੰਘ ਗੱਦੀ 'ਤੇ ਬੈਠਾ। ਸਿੱਖਾਂ ਨਾਲ ਅੰਗਰੇਜ਼ਾਂ ਦੀ ਹੋਈ ਪਹਿਲੀ ਲੜਾਈ ਸਮੇਂ, ਇਸ ਨੇ ਲਾਹੌਰ ਦਰਬਾਰ ਨਾਲ ਹਮਦਰਦੀ ਜਤਾਈ। ਲੜਾਈ ਤੋਂ ਬਾਅਦ ੧੮੪੬ ਈਸਵੀ ਵਿਚ ਇਸ ਨੂੰ ਗੱਦੀਓਂ ਲਾਹ ਕੇ ੫੦ ਹਜ਼ਾਰ ਦੀ ਪੈਨਸ਼ਨ ਨਾਲ ਮਥਰਾ ਭੇਜ ਦਿੱਤਾ ਗਿਆ ਅਤੇ ਰਿਆਸਤ ਦਾ ਚੌਥਾ ਹਿੱਸਾ ਜ਼ਬਤ ਕਰ ਲਿਆ ਗਿਆ। ਇਹ ੮ ਦਸੰਬਰ, ੧੮੫੫ ਈਸਵੀ ਨੂੰ ਲਾਹੌਰ ਵਿਖੇ ਰਾਜਾ ਖੜਗ ਸਿੰਘ ਦੀ ਹਵੇਲੀ ਰੱਖਿਆ ਗਿਆ, ਜਿਥੇ ਨਵੰਬਰ ੧੮੬੫ ਈਸਵੀ ਨੂੰ ਉਸ ਦਾ ਦੇਹਾਂਤ ਹੋ ਗਿਆ। ਅੰਗਰੇਜ਼ੀ ਸਰਕਾਰ ਵੱਲੋਂ ਰਾਜਾ ਦੇਵਿੰਦਰ ਸਿੰਘ ਦੇ ੭ ਸਾਲਾਂ ਦੇ ਨਾਬਾਲਗ ਲੜਕੇ ਟਿੱਕਾ ਭਰਪੂਰ ਸਿੰਘ ਨੂੰ ਜਨਵਰੀ ੧੮੪੭ ਈਸਵੀ ਵਿਚ ਗੱਦੀ 'ਤੇ ਬੈਠਾਇਆ ਗਿਆ। ਇਹ ਗੁਰਬਾਣੀ ਦਾ ਪ੍ਰੇਮੀ ਅਤੇ ਪੱਕਾ ਨਿਤਨੇਮੀ ਸੀ। ੯ ਨਵੰਬਰ, ੧੮੬੩ ਈਸਵੀ ਵਿਚ ਇਸ ਦੇ ਦੇਹਾਂਤ ਤੋਂ ਬਾਅਦ ਇਸ ਦਾ ਭਰਾ ਭਗਵਾਨ ਸਿੰਘ ਗੱਦੀ 'ਤੇ ਬੈਠਾ ਜੋ ਅਰਾਮ-ਪਸੰਦ ਸੀ ਅਤੇ ਰਾਜ-ਪ੍ਰਬੰਧ ਲਈ ਯੋਗ ਨਹੀਂ ਸੀ। ੩੧ ਮਈ, ੧੮੭੧ ਈਸਵੀ ਨੂੰ ਰਾਜਾ ਭਗਵਾਨ ਸਿੰਘ ਦਾ ਦੇਹਾਂਤ ਹੋ ਗਿਆ। ਉਸ ਦੇ ਕੋਈ ਔਲਾਦ ਨਹੀਂ ਸੀ, ਇਸ ਕਰਕੇ ਫੂਲਕੀਆ ਘਰਾਣੇ ਵਿਚੋਂ ਬਡਰੁੱਖਾਂ ਦੇ ਸਰਦਾਰ ਸੁੱਖਾ ਸਿੰਘ ਦਾ

ਪੁੱਤਰ ਹੀਰਾ ਸਿੰਘ, ੧੦ ਅਗਸਤ, ੧੮੭੧ ਈਸਵੀ ਨੂੰ ਨਾਭਾ ਰਿਆਸਤ ਦਾ ਵਾਰਸ ਚੁਣਿਆ ਗਿਆ।

ਮਹਾਰਾਜਾ ਹੀਰਾ ਸਿੰਘ ਨੇ ਆਪਣੇ ਆਪ ਨੂੰ ਇਕ ਯੋਗ ਰਾਜਾ ਸਾਬਤ ਕੀਤਾ। ਵਿੱਦਿਆ ਦੇ ਪ੍ਰੇਮੀ ਹੋਣ ਕਰਕੇ ਉਸ ਨੇ ਨਾਭਾ ਰਿਆਸਤ ਵਿਚ ਕਈ ਸਕੂਲ ਖੋਲ੍ਹੇ ਅਤੇ ਵਿਦਿਆਰਥੀਆਂ ਨੂੰ ਵਜ਼ੀਫੇ ਦਿਤੇ। ਪਰਜਾ ਨੂੰ ਨਿਆਂ ਦੇਣ ਲਈ ਦਰਬਾਰ ਰੋਜ਼ਾਨਾ ਲਗਦਾ ਸੀ, ਜਿਥੇ ਹਰ ਆਦਮੀ ਮਹਾਰਾਜੇ ਤਕ ਪਹੁੰਚ ਸਕਦਾ ਸੀ। ਇਸ ਨੇ ਨਵੀਆਂ ਇਮਾਰਤਾਂ ਬਣਾਈਆਂ। ਖਾਲਸਾ ਕਾਲਜ ਸ੍ਰੀ ਅੰਮ੍ਰਿਤਸਰ ਲਈ ਮਾਇਕ ਸਹਾਇਤਾ ਦਿੱਤੀ ਅਤੇ ਮੈਕਾਲਿਫ ਤੋਂ 'ਸਿੱਖ ਰਿਲੀਜਨ' (The Sikh Religion) ਲਿਖਵਾਉਣ ਲਈ ਉਸ ਦੀ ਕਈ ਤਰੀਕਿਆਂ ਨਾਲ ਮਦਦ ਕੀਤੀ।

੧੯੦੪ ਈਸਵੀ ਦੇ ਫੂਲਕੀਆ ਸਟੇਟ ਦੇ ਗਜ਼ਟੀਅਰ ਅਨੁਸਾਰ ਨਾਭੇ ਵਿਚ ਅੰਗਰੇਜ਼ੀ, ਗੁਰਮੁਖੀ, ਫਾਰਸੀ ਅਤੇ ਸੰਸਕ੍ਰਿਤ ਦੀ ਪੜ੍ਹਾਈ ਕਰਵਾਈ ਜਾਂਦੀ ਸੀ। ੧੮੯੮ ਈਸਵੀ (ਸੰਮਤ ੧੯੫੫) ਵਿਚ ਫੂਲ ਕਸਬੇ ਤੋਂ ਤਿੰਨ ਮੀਲ ਦੂਰ ਚੋਟੀਆਂ ਪਿੰਡ ਵਿਚ ਮਿਡਲ ਸਕੂਲ ਸਥਾਪਤ ਕੀਤਾ ਗਿਆ ਜੋ ਜ਼ਮੀਨਦਾਰੀ ਸਕੂਲ ਵਜੋਂ ਵੀ ਪ੍ਰਚਲਿਤ ਸੀ। ਇਸ ਸਕੂਲ ਵਿਚ ਕੇਵਲ ਖੇਤੀਬਾੜੀ ਕਰਨ ਵਾਲਿਆਂ ਦੇ ਬੱਚੇ ਹੀ ਪੜ੍ਹ ਸਕਦੇ ਸਨ। ਦਾਖਲਾ ਰਾਜਾ ਸਾਹਿਬ ਦੀ ਆਗਿਆ ਨਾਲ ਹੁੰਦਾ ਸੀ। ਕੋਈ ਫੀਸ ਨਹੀਂ ਸੀ। ਇਥੇ ਗੁਰਮੁਖੀ ਵੀ ਪੜ੍ਹਾਈ ਜਾਂਦੀ ਸੀ। ਨਾਭਾ ਵਿਖੇ ਇਕ ਇਸਤਰੀ ਅਧਿਆਪਕ ਲੜਕੀਆਂ ਨੂੰ ਪੜ੍ਹਾਉਣ ਲਈ ੧੮੯੨ ਈਸਵੀ ਵਿਚ ਰੱਖੀ ਗਈ, ਤਾਂ ਜੋ ਲੜਕੀਆਂ ਵੀ ਲੜਕਿਆਂ ਵਾਂਗ ਸਿੱਖਿਆ ਪ੍ਰਾਪਤ ਕਰ ਸਕਣ। ਅੰਗਰੇਜ਼ ਸਰਕਾਰ ਨੇ ਹੀਰਾ ਸਿੰਘ ਨੂੰ ਮਹਾਰਾਜਾ ਦੀ ਪਦਵੀ ਦਿੱਤੀ। ੨੫ ਦਸੰਬਰ, ੧੯੧੧ ਈਸਵੀ ਨੂੰ ਮਹਾਰਾਜਾ ਹੀਰਾ ਸਿੰਘ ਦਾ ਦੇਹਾਂਤ ਹੋ ਗਿਆ ਅਤੇ ੨੪ ਜਨਵਰੀ, ੧੯੧੨ ਈਸਵੀ ਨੂੰ ਟਿੱਕਾ ਰਿਪੁਦਮਨ ਸਿੰਘ ਨੂੰ ਨਾਭਾ ਰਿਆਸਤ ਦੀ ਗੱਦੀ 'ਤੇ ਬਿਠਾਇਆ ਗਿਆ।

-੩-

ਮਹਾਰਾਜਾ ਰਿਪੁਦਮਨ ਸਿੰਘ ੧੯੧੨ ਈਸਵੀ ਤੋਂ ੧੯੨੩ ਈਸਵੀ ਤਕ ਨਾਭਾ ਰਿਆਸਤ ਦੇ ਰਾਜਾ ਰਹੇ। ਉਨ੍ਹਾਂ ਦਾ ਜਨਮ ੪ ਮਾਰਚ, ੧੮੮੩ ਈਸਵੀ ਨੂੰ ਮਹਾਰਾਜਾ ਹੀਰਾ ਸਿੰਘ ਦੇ ਘਰ ਮਹਾਰਾਣੀ ਜਸਮੇਰ ਕੌਰ ਦੀ ਕੁੱਖੋਂ ਹੋਇਆ। ਮਹਾਰਾਜਾ ਹੀਰਾ ਸਿੰਘ ਦੇ ਦੇਹਾਂਤ ਤੋਂ ਬਾਅਦ ਨਾਭਾ ਰਿਆਸਤ ਦੀ ਗੱਦੀ 'ਤੇ ਬਿਰਾਜਮਾਨ ਹੋ ਕੇ ਇਨ੍ਹਾਂ ਲੋਕ ਭਲਾਈ ਦੇ ਕਈ ਕਾਰਜ ਕੀਤੇ। ਰਾਜ-ਭਾਗ ਦੇ ਕਾਰਜਾਂ ਤੋਂ ਬਿਨਾਂ ਮਹਾਰਾਜਾ ਰਿਪੁਦਮਨ ਸਿੰਘ ਪੰਥਕ ਕਾਰਜਾਂ ਵਿਚ ਵੀ ਰੁਚੀ ਰਖਦੇ ਸਨ। ਇਨ੍ਹਾਂ ਦਾ ਸੁਭਾਅ ਅਜ਼ਾਦੀ-ਪਸੰਦ, ਅਗਾਂਹਵਧੂ ਅਤੇ ਪੰਥਪ੍ਰਸਤੀ ਵਾਲਾ ਸੀ। ਇਹ ਅੰਗਰੇਜ਼ੀ ਸਾਮਰਾਜ ਦੀਆਂ ਧੱਕੇਸ਼ਾਹ ਨੀਤੀਆਂ ਨੂੰ ਪਸੰਦ ਨਹੀਂ ਸੀ ਕਰਦੇ ਅਤੇ ਗੁਰਦੁਆਰਾ ਪ੍ਰਬੰਧ ਸੁਧਾਰ ਲਹਿਰ ਦੇ ਨਾਲ 'ਅਜ਼ਾਦੀ' ਅੰਦੋਲਨ ਦੇ ਵੱਡੇ ਸਮਰਥਕ ਸਨ, ਜੋ ਇਨ੍ਹਾਂ ਨੂੰ ਦੂਜੀਆਂ ਰਿਆਸਤਾਂ ਦੇ ਰਾਜਿਆਂ ਨਾਲੋਂ ਵਿਲੱਖਣਤਾ ਪ੍ਰਦਾਨ ਕਰਦਾ ਹੈ।

ਭਾਈ ਕਾਨ੍ਹ ਸਿੰਘ ਨਾਭਾ ਇਨ੍ਹਾਂ ਦੇ ਅਧਿਆਪਕ ਸਨ, ਜਿਨ੍ਹਾਂ ਨੇ ਇਨ੍ਹਾਂ ਨੂੰ ਗੁਰਮੁਖੀ, ਗੁਰਬਾਣੀ ਅਤੇ ਗੁਰਮਤਿ ਤੋਂ ਇਲਾਵਾ ਰਾਜਨੀਤੀ ਦੀ ਸਿੱਖਿਆ ਪ੍ਰਦਾਨ ਕੀਤੀ। ਇਨ੍ਹਾਂ ਦੇ ਮਨ ਵਿਚ ਧਾਰਮਿਕ ਪੁਰਸ਼ਾਂ ਦਾ ਬਹੁਤ ਸਤਿਕਾਰ ਸੀ ਅਤੇ ਇਹ ਸੰਤ

ਅਤਰ ਸਿੰਘ ਜੀ ਮਸਤੂਆਣਾ ਦੇ ਸੰਪਰਕ ਵਿਚ ਵੀ ਰਹੇ। ਇਨ੍ਹਾਂ ਦਾ ਵਿਆਹ ੧੯੦੧ ਈਸਵੀ ਨੂੰ ਸਰਦਾਰ ਗੁਰਦਿਆਲ ਸਿੰਘ ਮਾਨ ਦੀ ਸਪੁੱਤਰੀ ਬੀਬੀ ਜਗਦੀਸ਼ ਕੌਰ ਨਾਲ ਹੋਇਆ। ੧੯੧੮ ਈਸਵੀ ਵਿਚ ਇਨ੍ਹਾਂ ਦਾ ਦੂਜਾ ਵਿਆਹ ਮੇਜਰ ਪ੍ਰੇਮ ਸਿੰਘ ਰਾਏਪੁਰੀਆ ਦੀ ਸਪੁੱਤਰੀ ਬੀਬੀ ਸਰੋਜਨੀ ਦੇਵੀ ਨਾਲ ਹੋਇਆ। ਮਹਾਰਾਜਾ ਬਣਨ ਤੋਂ ਪਹਿਲਾਂ ਰਿਪੁਦਮਨ ਸਿੰਘ ਨੂੰ ੧੯੦੬ ਈਸਵੀ ਵਿਚ ਦੋ ਸਾਲਾਂ ਲਈ ਗਵਰਨਰ ਜਨਰਲ ਦੀ ਲੈਜਿਸਲੇਟਿਵ ਕਾਉਂਸਲ ਦਾ ਮੈਂਬਰ ਬਣਾਇਆ ਗਿਆ। ਇਸ ਦੌਰਾਨ ਇਹ ਕਈ ਮਾਮਲਿਆਂ ਵਿਚ ਕਾਂਗਰਸੀ ਮੈਂਬਰਾਂ ਆਦਿ ਜਿਵੇਂ ਗੋਪਾਲ ਕ੍ਰਿਸ਼ਨ ਗੋਖਲੇ, ਪੰਡਿਤ ਮਦਨ ਮੋਹਨ ਮਾਲਵੀਆ ਅਤੇ ਆਰ.ਬੀ. ਘੋਸ਼ ਆਦਿ ਦਾ ਸਮਰਥਨ ਕਰਦੇ ਰਹੇ। ਇਨ੍ਹਾਂ ਨੇ ਸਿੱਖ ਵਿਆਹਾਂ ਦੀ ਪ੍ਰਮਾਣਿਕਤਾ ਲਈ ਅਨੰਦ ਮੈਰਿਜ ਐਕਟ ਤਿਆਰ ਕਰਵਾਇਆ।

ਜਦ ਮਹਾਰਾਜਾ ਹੀਰਾ ਸਿੰਘ ਦਾ ਦੇਹਾਂਤ ੨੫ ਦਸੰਬਰ, ੧੯੧੧ ਈਸਵੀ ਨੂੰ ਹੋਇਆ, ਉਸ ਵੇਲੇ ਰਿਪੁਦਮਨ ਸਿੰਘ ਫਰਾਂਸ ਵਿਚ ਸਨ। ਦੇਸ਼ ਵਾਪਸੀ ਉਪਰੰਤ ੨੪ ਜਨਵਰੀ, ੧੯੧੨ ਈਸਵੀ ਨੂੰ ਇਨ੍ਹਾਂ ਨੂੰ ਰਾਜਗੱਦੀ 'ਤੇ ਬਿਠਾਇਆ ਗਿਆ। ਇਨ੍ਹਾਂ ਨੇ ਆਪਣੀ ਤਾਜਪੋਸ਼ੀ ਦੀ ਰਸਮ, ਅੰਗਰੇਜ਼ੀ ਸਰਕਾਰ ਦੇ ਉਚ ਅਧਿਕਾਰੀ ਤੋਂ ਕਰਵਾਉਣ ਦੀ ਬਜਾਏ ਸਿੱਖ ਮਰਯਾਦਾ ਅਨੁਸਾਰ ਕਰਵਾਈ। ਗੁਰਦੁਆਰਾ ਸੁਧਾਰ ਲਹਿਰ ਵੇਲੇ ਮਹਾਰਾਜਾ ਰਿਪੁਦਮਨ ਸਿੰਘ ਨਾਭਾ ਦੀ ਹਮਦਰਦੀ ਅਕਾਲੀ ਲਹਿਰ ਨਾਲ ਰਹੀ। ਸੋ ਮਹਾਰਾਜਾ ਰਿਪੁਦਮਨ ਸਿੰਘ ਦੀਆਂ ਅਜਿਹੀਆਂ ਗਤੀਵਿਧੀਆਂ ਨੂੰ ਬਾਗੀ ਸੁਰ ਵਾਲੀਆਂ ਮੰਨ ਕੇ ਖੁਫੀਆ ਰਿਪੋਰਟਾਂ ਅੰਗਰੇਜ਼ੀ ਸਰਕਾਰ ਤਕ ਪਹੁੰਚਦੀਆਂ ਰਹੀਆਂ।

-੪-

## ਨਾਭਾ ਦਿਵਸ ਅਤੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੀ ਭੂਮਿਕਾ

ਮਹਾਰਾਜਾ ਰਿਪੁਦਮਨ ਸਿੰਘ ਸੁਤੰਤਰਤਾ ਸੰਗਰਾਮੀਆਂ, ਪੰਥਕ ਧਿਰਾਂ ਅਤੇ ਨੇਤਾਵਾਂ ਨਾਲ ਬਹੁਤ ਹਮਦਰਦੀ ਰਖਦੇ ਸਨ। ਗੁਰਦੁਆਰਾ ਪ੍ਰਬੰਧ ਸੁਧਾਰ ਲਹਿਰ ਸਮੇਂ ਜਿਥੇ ਆਰੀਆ ਸਮਾਜੀਆਂ ਅਤੇ ਅੰਗਰੇਜ਼ੀ ਸਰਕਾਰ ਨੇ ਮਹੰਤਾਂ ਦੀ ਪਿੱਠ ਠੋਕੀ, ਉਥੇ ਹੋਰ ਫੂਲਕੀਆ ਰਿਆਸਤਾਂ ਨੇ ਅਕਾਲੀ ਲਹਿਰ ਦਾ ਸਹਿਯੋਗ ਨਹੀਂ ਕੀਤਾ। ਇਸ ਦੇ ਮੁਕਾਬਲੇ ਨਾਭਾ ਰਿਆਸਤ ਦੇ ਮਹਾਰਾਜਾ ਰਿਪੁਦਮਨ ਸਿੰਘ ਨੇ ਗੁਰਦੁਆਰਾ ਪ੍ਰਬੰਧ ਸੁਧਾਰ ਲਹਿਰ ਦਾ ਦਿਲੋਂ ਸਮਰਥਨ ਕੀਤਾ। ਨਨਕਾਣਾ ਸਾਹਿਬ ਦੇ ਸਾਕੇ ਦੇ ਰੋਸ ਵਜੋਂ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਸੱਦੇ 'ਤੇ ਮਹਾਰਾਜਾ ਨਾਭਾ ਨੇ ਆਪਣੀ ਰਿਆਸਤ ਵਿਚ ਰੋਸ ਗਤੀਵਿਧੀਆਂ ਨੂੰ ਇਜਾਜ਼ਤ ਦੇ ਰੱਖੀ ਸੀ। ਉਨ੍ਹਾਂ ਨੇ ਆਪ ਵੀ ਕਾਲੀ ਦਸਤਾਰ ਸਜਾ ਕੇ ਨਨਕਾਣਾ ਸਾਹਿਬ ਦੇ ਸਾਕੇ ਖ਼ਿਲਾਫ ਰੋਸ ਦਾ ਪ੍ਰਗਟਾਵਾ ਕੀਤਾ ਅਤੇ ਅਰਦਾਸ ਵਾਲੇ ਦਿਨ ਆਪਣੀ ਰਿਆਸਤ ਵਿਚ ਛੁੱਟੀ ਕੀਤੀ। ਮਹਾਰਾਜਾ ਨਾਭਾ ਦੀਆਂ ਇਸ ਤਰ੍ਹਾਂ ਦੀਆਂ ਗਤੀਵਿਧੀਆਂ ਵਿਚੋਂ ਅੰਗਰੇਜ਼ੀ ਸਰਕਾਰ ਨੂੰ ਬਗਾਵਤੀ ਸੁਰਾਂ ਸੁਣਾਈ ਦੇਣ ਲਗੀਆਂ। ਹਕੂਮਤ ਦੇ ਮਨ ਵਿਚ ਘਬਰਾਹਟ ਸੀ ਕਿ ਮਹਾਰਾਜਾ ਨਾਭਾ ਸਿੱਖਾਂ ਦਾ ਆਗੂ ਨਾ ਬਣ ਜਾਵੇ। ਇਸ ਲਈ ਉਸ ਦੀਆਂ ਸਰਗਰਮੀਆਂ ਉਪਰ ਕੜੀ ਨਜ਼ਰ ਰੱਖੀ ਜਾਣ ਲੱਗੀ। ਆਨੇ-ਬਹਾਨੇ ਸਾਜ਼ਿਸ਼ਾਂ ਰਚ ਕੇ ਮਹਾਰਾਜਾ ਰਿਪੁਦਮਨ ਸਿੰਘ ਨੂੰ ਬਦਨਾਮ ਕਰਨ ਦੀਆਂ ਲਗਾਤਾਰ ਕੋਸ਼ਿਸ਼ਾਂ ਹੋਣ ਲੱਗੀਆਂ।

ਨਾਭਾ ਅਤੇ ਪਟਿਆਲਾ ਦੋਵੇਂ ਗੁਆਂਢੀ ਰਿਆਸਤਾਂ ਸਨ, ਜਿਨ੍ਹਾਂ ਦੇ ਆਪਸੀ ਝਗੜੇ

ਅਕਸਰ ਅੰਗਰੇਜ਼ੀ ਸਰਕਾਰ ਦੀ ਕਚਹਿਰੀ ਤਕ ਪਹੁੰਚਦੇ ਰਹਿੰਦੇ ਸਨ। ਮਹਾਰਾਜੇ ਦੀ ਬਗਾਵਤੀ ਰੁਚੀ ਤੋਂ ਪ੍ਰੇਸ਼ਾਨ ਅੰਗਰੇਜ਼ੀ ਸਰਕਾਰ ਨੇ ਪਟਿਆਲਾ ਨਾਲ ਸੰਬੰਧਤ ਇਕ ਮਾਮੂਲੀ ਝਗੜੇ ਨੂੰ ਮੁੱਦਾ/ਬਹਾਨਾ ਬਣਾ ਕੇ ਹਾਈਕੋਰਟ ਦੇ ਇਕ ਜੱਜ ਤੋਂ ਮਹਾਰਾਜਾ ਰਿਪੁਦਮਨ ਸਿੰਘ ਨੂੰ ਦੋਸ਼ੀ ਠਹਿਰਾ ਦਿੱਤਾ। ੭ ਜੁਲਾਈ, ੧੯੨੩ ਈਸਵੀ ਨੂੰ ਚਿੱਠੀ ਭੇਜ ਕੇ ਗੱਦੀ ਛੱਡਣ ਲਈ ਮਜਬੂਰ ਕੀਤਾ ਅਤੇ ਦਬਾਅ ਬਣਾ ਕੇ ਗੁਜ਼ਾਰਾ ਭੱਤਾ ਲੈਣ ਦਾ ਲਿਖਤੀ ਇਕਰਾਰਨਾਮਾ ਕਰਵਾ ਲਿਆ। ੯ ਜੁਲਾਈ, ੧੯੨੩ ਈਸਵੀ ਨੂੰ ੩ ਲੱਖ ਰੁਪਏ ਸਾਲਾਨਾ ਪੈਨਸ਼ਨ ਦੇ ਕੇ ਦੇਹਰਾਦੂਨ ਭੇਜ ਦਿੱਤਾ। ਅੰਗਰੇਜ਼ੀ ਸਰਕਾਰ ਨੇ ਰਿਆਸਤ ਨਾਭਾ ਦੇ ਪ੍ਰਬੰਧ ਲਈ ਮਹਾਰਾਜੇ ਦੇ ਪੁੱਤਰ ਟਿੱਕਾ ਪ੍ਰਤਾਪ ਸਿੰਘ ਨੂੰ ਨਾਭੇ ਦਾ ਸ਼ਾਸਕ (ruler) ਘੋਸ਼ਿਤ ਕਰ ਕੇ, ਉਸ ਦੇ ਨਾਲ ਇਕ ਅੰਗਰੇਜ਼ ਨੂੰ ਪ੍ਰਸ਼ਾਸਕ ਨਿਯੁਕਤ ਕਰ ਦਿੱਤਾ। ਇਸ ਤਰ੍ਹਾਂ ਅੰਗਰੇਜ਼ੀ ਸਰਕਾਰ ਨੇ ਆਪਣੀਆਂ ਕੋਝੀਆਂ ਸਾਜ਼ਿਸ਼ਾਂ ਦਾ ਸ਼ਿਕਾਰ ਬਣਾ ਕੇ ਮਹਾਰਾਜਾ ਨਾਭਾ ਨੂੰ ਗੱਦੀ ਤੋਂ ਉਤਾਰ ਦਿੱਤਾ ਗਿਆ। ਮਹਾਰਾਜਾ ਰਿਪੁਦਮਨ ਸਿੰਘ ਨਾਭਾ ਨੂੰ ਗੱਦੀ ਤੋਂ ਉਤਾਰਨ 'ਤੇ ਸਿੱਖ ਜਗਤ ਵਿਚ ਇਕ ਵੱਡਾ ਰੋਸ ਪੈਦਾ ਹੋਇਆ। ਜੈਤੋ ਦਾ ਮੋਰਚਾ ਇਸੇ ਰੋਸ ਵਿਚੋਂ ਉਤਪੰਨ ਇਕ ਵੱਡੀ ਇਤਿਹਾਸਕ ਘਟਨਾ ਹੋ ਨਿਬੜੀ।

ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਇਸ ਘਟਨਾ ਦਾ ਜਬਰਦਸਤ ਵਿਰੋਧ ਕੀਤਾ ਗਿਆ। ੫ ਅਗਸਤ, ੧੯੨੩ ਈਸਵੀ ਨੂੰ ਸ੍ਰੀ ਅੰਮ੍ਰਿਤਸਰ ਵਿਖੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੀ ਇਕੱਤਰਤਾ ਵਿਚ ਹਮਦਰਦੀ ਦਾ ਮਤਾ ਪਾਸ ਕੀਤਾ ਗਿਆ। ਮਹਾਰਾਜਾ ਰਿਪੁਦਮਨ ਸਿੰਘ ਨਾਲ ਇਕਜੁਟਤਾ ਅਤੇ ਰੋਹ ਦਾ ਪ੍ਰਗਟਾਵਾ ਕਰਨ ਲਈ ੯ ਸਤੰਬਰ, ੧੯੨੩ ਈਸਵੀ ਨੂੰ ਨਾਭਾ ਦਿਵਸ (Nabha Day) ਮਨਾਉਣ ਦਾ ਫੈਸਲਾ ਹੋਇਆ। ਉਸ ਦਿਨ ਥਾਂ-ਥਾਂ ਜਲੂਸ ਕੱਢਣ, ਦੀਵਾਨ ਸਜਾ ਕੇ, ਮਤੇ ਪਾਸ ਕਰਨ ਅਤੇ ਮਹਾਰਾਜਾ ਨਾਭਾ ਨਾਲ ਹੋਈ ਬੇਇਨਸਾਫੀ ਨੂੰ ਦੂਰ ਕਰਵਾਉਣ ਲਈ ਅਰਦਾਸੇ ਸੋਧਣ ਦੀ ਅਪੀਲ ਕੀਤੀ ਗਈ। ਪੂਰੇ ਪੰਜਾਬ ਤੋਂ ਇਲਾਵਾ ਸਿੱਖ ਰਿਆਸਤਾਂ ਅਤੇ ਦੂਜੇ ਰਾਜਾਂ ਦੀਆਂ ਸਿੱਖ ਸੰਗਤਾਂ ਉਪਰ ਇਸ ਅਪੀਲ ਦਾ ਭਾਰੀ ਅਸਰ ਹੋਇਆ। ਥਾਂ-ਥਾਂ ਜਲੂਸ ਕੱਢੇ ਗਏ, ਦੀਵਾਨ ਸਜਾ ਕੇ ਅਰਦਾਸੇ ਸੋਧੇ ਗਏ ਅਤੇ ਮਤੇ ਪਾਸ ਕੀਤੇ ਗਏ। ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਮਹਾਰਾਜਾ ਨਾਭਾ ਦੇ ਹੱਕ ਵਿਚ ਅਵਾਜ਼ ਉਠਾਉਣ ਦਾ ਅਸਰ ਇਹ ਹੋਇਆ ਕਿ ਸਰਕਾਰ ਵਿਰੁੱਧ ਲੋਕਾਂ ਦਾ ਰੋਹ, ਅੰਦੋਲਨ (agitation) ਦਾ ਰੂਪ ਲੈਣ ਲੱਗਿਆ। ਅੰਗਰੇਜ਼ੀ ਹਕੂਮਤ ਵੱਲੋਂ ਥਾਂ-ਥਾਂ ਗ੍ਰਿਫਤਾਰੀਆਂ ਅਤੇ ਤਸ਼ੱਦਦ ਦਾ ਸਿਲਸਿਲਾ ਸ਼ੁਰੂ ਹੋ ਗਿਆ।

੨੫, ੨੬ ਅਤੇ ੨੭ ਅਗਸਤ ਨੂੰ ਜੈਤੋ ਇਲਾਕੇ ਦੀਆਂ ਸੰਗਤਾਂ ਵੱਲੋਂ ਗੁਰਦੁਆਰਾ ਗੰਗਸਰ ਸਾਹਿਬ ਵਿਖੇ ਦੀਵਾਨ ਕਰ ਕੇ ਮਹਾਰਾਜਾ ਨਾਭਾ ਦੀ ਬਹਾਲੀ ਦਾ ਮਤਾ ਪਾਸ ਕੀਤਾ ਗਿਆ। ੧੪ ਸਤੰਬਰ, ੧੯੨੩ ਈਸਵੀ ਨੂੰ ਗੁਰਦੁਆਰਾ ਗੰਗਸਰ ਸਾਹਿਬ ਜੈਤੋ ਵਿਖੇ ਸਜੇ ਹੋਏ ਦੀਵਾਨ ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਅਖੰਡਪਾਠ ਦੌਰਾਨ ਸੰਗਤਾਂ ਗੁਰਬਾਣੀ ਦਾ ਪਾਠ ਸੁਣ ਰਹੀਆਂ ਸਨ ਤਾਂ ਵਰਦੀਧਾਰੀ ਹਥਿਆਰਬੰਦ ਸਿਪਾਹੀਆਂ ਨੇ ਗੁਰਦੁਆਰਾ ਸਾਹਿਬ ਅੰਦਰ ਦਾਖਲ ਹੋ ਕੇ ਸੰਗਤ ਵਿਚ ਬੈਠੇ ਸ਼ਰਧਾਲੂਆਂ ਅਤੇ ਸੇਵਾਦਾਰਾਂ ਨੂੰ ਗ੍ਰਿਫਤਾਰ ਕਰਨਾ ਸ਼ੁਰੂ ਕਰ ਦਿੱਤਾ। ਇਥੋਂ ਤਕ ਤਾਬਿਆ ਬੈਠੇ ਸਿੰਘ ਨੂੰ ਬਾਹੋਂ ਫੜ

ਕੇ ਘਸੀਟਦੇ ਹੋਏ ਗ੍ਰਿਫਤਾਰ ਕਰਕੇ ਲੈ ਗਏ ਅਤੇ ਗੁਰਦੁਆਰਾ ਸਾਹਿਬ ਵਿਚ ਕਿਸੇ ਦੇ ਵੀ ਦਾਖ਼ਲ ਹੋਣ 'ਤੇ ਪਾਬੰਦੀ ਲਗਾ ਦਿੱਤੀ। ਇਸ ਤਰ੍ਹਾਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਅਖੰਡ ਪਾਠ ਸਾਹਿਬ ਖੰਡਿਤ ਕਰ ਦਿੱਤਾ ਗਿਆ।

ਅੰਗਰੇਜ਼ੀ ਸਰਕਾਰ ਵੱਲੋਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਹੋਈ ਬੇਅਦਬੀ ਦੀ ਇਸ ਭੜਕਾਊ ਕਾਰਵਾਈ ਨੇ ਸਿੱਖ ਸੰਗਤਾਂ ਦੇ ਦਿਲਾਂ ਨੂੰ ਬੇਹੱਦ ਠੇਸ ਪਹੁੰਚਾਈ। ਇਹ ਖਬਰ ਜੰਗਲ ਦੀ ਅੱਗ ਵਾਂਗ ਸਾਰੇ ਪਾਸੇ ਫੈਲ ਗਈ, ਜਿਸ ਸਦਕਾ ਸਾਰੀਆਂ ਸਿੱਖ ਸੰਗਤਾਂ ਦੇ ਅੰਦਰ ਰੋਸ ਅਤੇ ਜੋਸ਼ ਦੀ ਲਹਿਰ ਭੜਕ ਉਠੀ। ਇਸ ਤਰ੍ਹਾਂ ਮਹਾਰਾਜਾ ਨਾਭਾ ਨੂੰ ਗੱਦੀ ਤੋਂ ਲਾਹੁਣ ਵਾਲਾ ਮਾਮਲਾ, ਸਰਕਾਰ ਦੀ ਬੇਅਦਬੀ ਭਰੀ ਕਾਰਵਾਈ ਨੇ ਧਾਰਮਿਕ ਮਸਲਾ ਬਣਾ ਦਿੱਤਾ। ਸਾਰਾ ਸਿੱਖ ਪੰਥ ਇਕ ਅਵਾਜ਼ ਅਤੇ ਇਕਮੁੱਠ ਹੋ ਕੇ ਅੰਗਰੇਜ਼ੀ ਹਕੂਮਤ ਵਿਰੁੱਧ ਖੜ੍ਹਾ ਹੋ ਗਿਆ। ਸਰਕਾਰੀ ਜਬਰ ਦਾ ਟਾਕਰਾ ਕਰਨ ਲਈ ਜੈਤੋ ਦਾ ਮੋਰਚਾ ਸ਼ੁਰੂ ਹੋਇਆ, ਜਿਸ ਵਿਚ ਸੈਂਕੜੇ ਸਿੰਘਾਂ ਨੇ ਗ੍ਰਿਫਤਾਰੀਆਂ ਦਿੱਤੀਆਂ ਅਤੇ ਪੁਲਿਸ ਦਾ ਜਬਰ ਸਹਿਣ ਕੀਤਾ। ਮੋਰਚੇ ਦਾ ਮਕਸਦ ਸ੍ਰੀ ਅਖੰਡ ਪਾਠ ਸਾਹਿਬ ਨੂੰ ਖੰਡਿਤ ਕਰਨ ਦੇ ਪਛਤਾਵੇ ਵਜੋਂ ੧੦੧ ਅਖੰਡ ਪਾਠਾਂ ਦੇ ਭੋਗ ਪਾਉਣ ਅਤੇ ਮਹਾਰਾਜਾ ਰਿਪੁਦਮਨ ਸਿੰਘ ਦੀ ਮੁੜ ਬਹਾਲੀ ਕਰਵਾਉਣਾ ਸੀ। ਸ੍ਰੀ ਅਕਾਲ ਤਖਤ ਸਾਹਿਬ ਤੋਂ ਰੋਜ਼ਾਨਾ ੧੫ ਸਤੰਬਰ, ੧੯੨੩ ਈਸਵੀ ਤੋਂ ੨੫-੨੫ ਸਿੰਘਾਂ ਦੇ ਜਥੇ ਜੈਤੋ ਵੱਲ ਜਾਣੇ ਸ਼ੁਰੂ ਹੋਏ। ੧੩ ਅਕਤੂਬਰ, ੧੯੨੩ ਈਸਵੀ ਨੂੰ ਸਰਕਾਰ ਨੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਅਤੇ ਸ਼੍ਰੋਮਣੀ ਅਕਾਲੀ ਦਲ ਨੂੰ ਕਨੂੰਨ ਦੇ ਖਿਲਾਫ ਜਮਾਤਾਂ ਕਰਾਰ ਦੇ ਕੇ ਕਈ ਮੈਂਬਰਾਂ, ਮੁਲਾਜ਼ਮਾਂ ਅਤੇ ਵਰਕਰਾਂ ਨੂੰ ਗ੍ਰਿਫਤਾਰ ਕਰ ਲਿਆ। ਇਸ ਦੇ ਬਾਵਜੂਦ ਜੈਤੋ ਵਿਖੇ ਜਥੇ ਭੇਜਣ ਦਾ ਇਹ ਸਿਲਸਿਲਾ ੭ ਮਹੀਨੇ ਤਕ ਜਾਰੀ ਰਿਹਾ।

ਜੈਤੋ ਦੇ ਮੋਰਚੇ ਦੌਰਾਨ ਇਸ ਪੰਥਕ ਫੈਸਲੇ/ਕਾਰਵਾਈ ਦਾ ਸਰਕਾਰ ਦੇ ਹੱਠ ਉਪਰ ਕੋਈ ਅਸਰ ਨਾ ਹੁੰਦਾ ਦੇਖ ਕੇ ਸ੍ਰੀ ਅਕਾਲ ਤਖਤ ਸਾਹਿਬ ਤੋਂ ੯ ਫਰਵਰੀ, ੧੯੨੪ ਈਸਵੀ ਨੂੰ ਬਸੰਤ ਪੰਚਮੀ ਵਾਲੇ ਦਿਨ ੨੫ ਦੀ ਥਾਂ ੫੦੦ ਸਿੰਘਾਂ ਦਾ ਜਥਾ ਜਥੇਦਾਰ ਊਧਮ ਸਿੰਘ ਗੋਹਲਵੜ ਦੀ ਅਗਵਾਈ ਵਿਚ ਭੇਜਿਆ ਗਿਆ, ਜੋ ੨੧ ਫਰਵਰੀ, ੧੯੨੪ ਈਸਵੀ ਨੂੰ ਗੁਰਦੁਆਰਾ ਟਿੱਬੀ ਸਾਹਿਬ ਜੈਤੋ ਵਿਖੇ ਪਹੁੰਚਿਆ। ਜਥੇ ਨੂੰ ਰੋਕਣ ਦੀ ਪੂਰੀ ਕੋਸ਼ਿਸ਼ ਕੀਤੀ ਗਈ ਪਰੰਤੂ ਸੰਗਤਾਂ ਦੇ ਜੋਸ਼ ਨੂੰ ਜਦ ਠੱਲ੍ਹਿਆ ਨਾ ਜਾ ਸਕਿਆ ਤਾਂ ਪੁਲਿਸ ਨੇ ਗੋਲੀ ਚਲਾ ਦਿੱਤੀ ਅਤੇ ਵੱਡਾ ਸਾਕਾ ਵਰਤ ਗਿਆ।ਇਕ ਅਨੁਮਾਨ ਅਨੁਸਾਰ ਇਸ ਸਾਕੇ ਦੌਰਾਨ ਤਕਰੀਬਨ ਇਕ ਸੌ ਸਿੰਘਾਂ ਦੀ ਸ਼ਹੀਦੀ ਹੋਈ ਅਤੇ ਤਕਰੀਬਨ ਦੋ ਸੌ ਸਿੰਘ ਫੱਟੜ ਹੋ ਗਏ ਅਤੇ ਸੈਂਕੜੇ ਹੀ ਸਿੰਘਾਂ ਨੂੰ ਗ੍ਰਿਫਤਾਰ ਕਰ ਲਿਆ ਗਿਆ। ਇਸ ਘਟਨਾ ਤੋਂ ਬਾਅਦ ਸਿੱਖ ਪੰਥ ਪ੍ਰਚੰਡ ਰੋਹ ਵਿਚ ਆ ਗਿਆ ਅਤੇ ਫਿਰ ਜੈਤੋ ਵਿਖੇ ਸ਼ਹੀਦੀ ਜਥੇ ਭੇਜਣ ਦਾ ਸਿਲਸਿਲਾ ਚੱਲ ਪਿਆ। ਬੱਚਾ-ਬੱਚਾ ਗਲੀਆਂ ਵਿਚ ਗਾਉਂਦਾ ਫਿਰਦਾ ਸੀ - "ਨਾਭੇ ਨੂੰ ਜ਼ਰੂਰ ਜਾਵਾਂਗਾ ਭਾਵੇਂ ਸਿਰ ਕਟ ਜਾਵੇ ਮੇਰਾ।" ਨਾਭਾ ਜੇਲ੍ਹ ਵਿਚ ਵੀ ਬਹੁਤ ਸਾਰੇ ਸਿੰਘ ਕੈਦ ਕੀਤੇ ਗਏ ਅਤੇ ਇਨ੍ਹਾਂ ਉਤੇ ਅਣਮਨੁੱਖੀ ਤਸ਼ੱਦਦ ਢਾਹਿਆ ਗਿਆ। ਜੇਲ੍ਹ ਭਰ ਜਾਣ 'ਤੇ ਬੀੜ ਦੁਸਾਂਝ ਦੇ ਜੰਗਲ ਵਿਚ ਛੱਡਿਆ ਜਾਣ ਲੱਗਾ। ਇਥੇ ਵੀ ਸਿੰਘਾਂ ਦੀਆਂ ਸ਼ਹੀਦੀਆਂ ਹੋਈਆਂ ਜਿਨ੍ਹਾਂ ਦੀ ਯਾਦ ਵਿਚ ਗੁਰਦੁਆਰਾ ਅਕਾਲਗੜ੍ਹ ਸਾਹਿਬ ਦਾ ਨਿਰਮਾਣ ਹੋਇਆ। ਉਪਰੰਤ ਅਪ੍ਰੈਲ ੧੯੨੫

ਈਸਵੀ ਤਕ ਵੱਖ-ਵੱਖ ਥਾਵਾਂ ਤੋਂ ਪੰਜ-ਪੰਜ ਸੌ ਦੇ ਅਨੇਕ ਜਥੇ ਜੈਤੋ ਵੱਲ ਭੇਜੇ ਗਏ। ਬਾਹਰਲੇ ਰਾਜਾਂ (ਕਲਕੱਤਾ) ਅਤੇ ਵਿਦੇਸ਼ਾਂ (ਕੈਨੇਡਾ, ਹਾਂਗਕਾਂਗ, ਸ਼ੰਘਾਈ ਆਦਿ ਥਾਵਾਂ) ਤੋਂ ਵੀ ਸਿੰਘ ਜਥਿਆਂ ਦੇ ਰੂਪ ਵਿਚ ਜੈਤੋ ਪਹੁੰਚੇ। ਸਰਕਾਰੀ ਜਬਰ ਉਸੇ ਤਰ੍ਹਾਂ ਜਾਰੀ ਰਿਹਾ ਪਰੰਤੂ ਅੰਤ ਵਿਚ ਮੋਰਚੇ ਦੀ ਜਿੱਤ ਹੋਈ ਅਤੇ ਗ੍ਰਿਫਤਾਰ ਕੀਤੇ ਸਿੰਘਾਂ ਦੀ ਰਿਹਾਈ ਹੋਈ। ਸਿੱਖ ਸੰਗਤਾਂ ਵੱਲੋਂ ੨੧ ਜੁਲਾਈ, ੧੯੨੫ ਈਸਵੀ ਨੂੰ ੧੦੧ ਅਖੰਡ ਪਾਠਾਂ ਦੀ ਲੜੀ ਸ਼ੁਰੂ ਕੀਤੀ ਗਈ ਅਤੇ ੬ ਅਗਸਤ ੧੯੨੫ ਨੂੰ ਭੋਗ ਪਾਏ ਗਏ।

ਇਥੇ ਇਹ ਜ਼ਿਕਰ ਕਰਨਾ ਵਾਜਿਬ ਹੋਵੇਗਾ ਕਿ ਜੈਤੋ ਦੇ ਮੋਰਚੇ ਦੀ ਹਮਾਇਤ ਵਿਚ ਮਦਨ ਮੋਹਨ ਮਾਲਵੀਆ, ਡਾ. ਸੈਫਉਦੀਨ ਕਿਚਲੂ ਅਤੇ ਏ. ਟੀ. ਗਿਡਵਾਨੀ ਵਰਗੇ ਆਗੂਆਂ ਨੇ ਵੀ ਸ਼ਮੂਲੀਅਤ ਕੀਤੀ ਅਤੇ ਕਈ ਜੇਲ੍ਹ ਵੀ ਗਏ। ਪਰੰਤੂ ਮਹਾਤਮਾ ਗਾਂਧੀ ਵਰਗੇ ਆਗੂ ਮੋਰਚੇ ਨਾਲ ਹਮਦਰਦੀ ਦਿਖਾਉਣ ਦੇ ਬਾਵਜੂਦ ਅਕਾਲੀਆਂ ਨੂੰ ਜੈਤੋ ਵਿਖੇ ਹੋਰ ਜਥੇ ਭੇਜਣ ਤੋਂ ਸੰਕੋਚ ਕਰਨ ਲਈ ਪ੍ਰੇਰਦੇ ਰਹੇ। ਇਥੋਂ ਤਕ ਕਿ ਉਹ ਮੋਰਚੇ ਦੇ ਆਗੂਆਂ ਉਤੇ ਮਹਾਰਾਜਾ ਰਿਪੁਦਮਨ ਸਿੰਘ ਨਾਭਾ ਦੀ ਮੁੜ ਬਹਾਲੀ ਦੇ ਮੁੱਦੇ ਤੋਂ ਦੂਰੀ ਬਣਾਉਣ ਉਤੇ ਜ਼ੋਰ ਵੀ ਪਾਉਂਦੇ ਰਹੇ।

ਇਤਿਹਾਸ ਨੇ ਇਸ ਕਦਰ ਕਰਵਟ ਲਈ ਕਿ ਮਹਾਰਾਜਾ ਨਾਭਾ ਦੀ ਮੁੜ-ਬਹਾਲੀ ਲਈ ਸ਼ੁਰੂ ਹੋਏ ਸੰਘਰਸ਼ ਦੇ 'ਜੈਤੋ ਦੇ ਮੋਰਚੇ' ਵਜੋਂ ਧਾਰਮਿਕ ਰੁਖ ਲੈ ਜਾਣ ਬਾਅਦ ਬਹਾਲੀ ਦਾ ਮੁੱਦਾ ਹਾਸ਼ੀਏ ਪੁਰ ਚਲਾ ਗਿਆ। ਉਧਰ ਮਹਾਰਾਜਾ ਰਿਪੁਦਮਨ ਸਿੰਘ ਨਾਭਾ ਨੂੰ ੫ ਸਾਲ ਦੇਹਰਾਦੂਨ ਰਖਿਆ ਗਿਆ। ਇਸ ਦੌਰਾਨ ਹੀ ਉਸ ਨੇ ਸ੍ਰੀ ਹਜ਼ੂਰ ਸਾਹਿਬ ਤੋਂ ਅੰਮ੍ਰਿਤਪਾਨ ਕਰਕੇ ਆਪਣਾ ਨਾਮ ਗੁਰਚਰਨ ਸਿੰਘ ਰੱਖ ਲਿਆ। ਇਸ ਤੋਂ ਬਾਅਦ ਮਹਾਰਾਜਾ ਨਾਭਾ ਆਪਣਾ ਦਸਵੰਧ ਹਜ਼ੂਰ ਸਾਹਿਬ ਭੇਜਦੇ ਰਹੇ। ਗੁਰਦੁਆਰਾ ਪ੍ਰਬੰਧ ਸੁਧਾਰ ਲਹਿਰ ਅਤੇ ਅਜ਼ਾਦੀ ਲਹਿਰ ਨਾਲ ਜੁੜੇ ਆਗੂਆਂ ਨਾਲ ਸੰਪਰਕ ਰਖਣ ਕਰਕੇ ਅੰਗਰੇਜ਼ੀ ਸਰਕਾਰ ਵੱਲੋਂ ਮਹਾਰਾਜਾ ਨਾਭਾ ਨੂੰ ਦੂਰ-ਦਖਣ ਤਾਮਿਲਨਾਡੂ ਦੇ ਕੋਡਈਕਨਾਲ (Kodaikanal) ਭੇਜ ਦਿੱਤਾ ਗਿਆ। ਦੋ ਸਾਲਾਂ ਬਾਅਦ ਉਨ੍ਹਾਂ ਦੀ ਪੈਨਸ਼ਨ ਤਿੰਨ ਲੱਖ ਰੁਪਏ ਸਾਲਾਨਾ ਦੀ ਬਜਾਏ ਇੱਕ ਲੱਖ ਵੀਹ ਹਜ਼ਾਰ ਕਰ ਦਿੱਤੀ ਗਈ ਅਤੇ ਹੋਰ ਬਹੁਤ ਸਾਰੀਆਂ ਸਹੂਲਤਾਂ ਵਾਪਸ ਲੈ ਕੇ ਸਖਤ ਪਾਬੰਦੀਆਂ ਲਗਾ ਦਿੱਤੀਆਂ। ਉਥੇ ਉਹ ਕਈ ਪ੍ਰਕਾਰ ਦੀਆਂ ਬੀਮਾਰੀਆਂ, ਮੱਕਾਰੀਆਂ ਅਤੇ ਦੁਸ਼ਵਾਰੀਆਂ ਨਾਲ ਜੂਝਦੇ ੧੩ ਦਸੰਬਰ, ੧੯੪੨ ਨੂੰ ਅਕਾਲ ਚਲਾਣਾ ਕਰ ਗਏ।

-੫-

ਇਸ ਤਰ੍ਹਾਂ ਭਲੀ-ਭਾਂਤ ਪਤਾ ਲਗਦਾ ਹੈ ਕਿ ਜਦੋਂ ਹੋਰ ਰਿਆਸਤਾਂ ਦੇ ਰਾਜੇ/ਮਹਾਰਾਜੇ ਆਪੋ-ਆਪਣੀ ਰਾਜਗੱਦੀ ਬਚਾਉਣ ਲਈ ਅੰਗਰੇਜ਼ੀ ਸਰਕਾਰ ਦੇ ਪੈਰਾਂ ਵਿਚ ਡਿੱਗ ਰਹੇ ਸਨ ਤਾਂ ਮਹਾਰਾਜਾ ਰਿਪੁਦਮਨ ਸਿੰਘ ਨਾਭਾ ਅੰਗਰੇਜ਼ਾਂ ਦੀ ਈਨ ਮੰਨਣ ਦੀ ਬਜਾਏ ਹਰ ਕਦਮ 'ਤੇ ਪੰਥਕ ਧਿਰਾਂ ਨਾਲ ਖੜ੍ਹੇ ਰਹੇ। ਉਨ੍ਹਾਂ ਦੇ ਇਸੇ ਸੁਭਾਅ ਅਤੇ ਨੀਤੀਆਂ ਕਾਰਨ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਉਨ੍ਹਾਂ ਨੂੰ ਗੱਦੀ ਤੋਂ ਉਤਾਰਨ ਦੇ ਵਿਰੋਧ ਵਿਚ ਮੁੜ ਬਹਾਲੀ ਲਈ ਹਰ ਸੰਭਵ ਉਪਰਾਲੇ ਕੀਤੇ ਗਏ। ਮਹਾਰਾਜਾ ਨਾਭਾ ਨੂੰ ਗੱਦੀ ਉਤੇ ਮੁੜ ਬੈਠਾਉਣ ਲਈ ਸ੍ਰੀ ਅਕਾਲ ਤਖਤ ਸਾਹਿਬ ਦੀ ਛਤਰ-ਛਾਇਆ ਹੇਠ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਲੰਬਾ ਸੰਘਰਸ਼ ਵਿੱਢਿਆ ਗਿਆ, ਜਿਸ ਨੂੰ

ਸਿੱਖ ਇਤਿਹਾਸ ਵਿਚ ਅਸੀਂ 'ਜੈਤੋ ਦੇ ਮੋਰਚੇ' ਦੇ ਨਾਂ ਨਾਲ ਜਾਣਦੇ ਹਾਂ। ਇਸ ਸਮੁੱਚੇ ਸੰਘਰਸ਼ ਵਿਚ ਨਾਭਾ ਦਿਵਸ (Nabha Day) ਦਾ ਵਿਸ਼ੇਸ਼ ਮਹੱਤਵ ਹੈ, ਜਿਸ ਦਿਨ ਪੰਥਕ ਧਿਰਾਂ ਵੱਲੋਂ ਪੰਜਾਬ ਸਮੇਤ ਦੇਸ਼-ਵਿਦੇਸ਼ ਦੀਆਂ ਵੱਖ-ਵੱਖ ਥਾਵਾਂ ਉਤੇ ਦੀਵਾਨ ਕਰਕੇ ਅਰਦਾਸੇ ਸੋਧੇ ਗਏ, ਜਲੂਸ ਕੱਢੇ ਗਏ ਅਤੇ ਮਹਾਰਾਜਾ ਨਾਭਾ ਨਾਲ ਹੋਈ ਬੇਇਨਸਾਫੀ ਨੂੰ ਦੂਰ ਕਰਵਾਉਣ ਲਈ ਮਤੇ ਪਾਸ ਕੀਤੇ ਗਏ। ਭਾਵੇਂ ਅੰਗਰੇਜ਼ੀ ਸਰਕਾਰ ਨੇ ਆਪਣੀ ਸਾਜ਼ਿਸ਼ੀ ਬਿਰਤੀ ਨਾਲ ਮਹਾਰਾਜਾ ਰਿਪੁਦਮਨ ਸਿੰਘ ਨੂੰ ਗੱਦੀ 'ਤੇ ਮੁੜ ਬੈਠਾਉਣ ਦੀ ਥਾਂ ਉਸ ਦੇ ਸਪੁੱਤਰ ਟਿੱਕਾ ਪ੍ਰਤਾਪ ਸਿੰਘ ਨੂੰ ਬੈਠਾ ਕੇ ਸਿੱਖ ਸੰਗਤਾਂ ਦੇ ਰੋਹ ਨੂੰ ਠੰਡਾ ਕਰਨ ਦਾ ਜਤਨ ਕੀਤਾ ਪਰੰਤੂ ਅੰਗਰੇਜ਼ੀ ਸਰਕਾਰ ਦੀ ਇਸ ਬਦਨੀਤੀ ਦਾ ਪਤਾ ਹੋਣ ਕਰਕੇ ਇਹ ਰੋਹ ਸਗੋਂ ਹੋਰ ਪ੍ਰਚੰਡ ਹੋਇਆ, ਜਿਸ ਦਾ ਸਿੱਟਾ ਜੈਤੋ ਦੇ ਮੋਰਚੇ ਵਜੋਂ ਸਾਹਮਣੇ ਆਇਆ। ਦੂਰਦਰਸ਼ੀ ਅਗਵਾਈ ਦੀ ਘਾਟ ਅਤੇ ਹਾਲਾਤਾਂ ਦੇ ਮੱਦੇਨਜ਼ਰ ਭਾਵੇਂ ਮਹਾਰਾਜਾ ਰਿਪੁਦਮਨ ਸਿੰਘ ਦੀ ਮੁੜ ਬਹਾਲੀ ਨਾ ਹੋ ਸਕੀ, ਪਰੰਤੂ ਇਸ ਇਤਿਹਾਸਕ ਵਰਤਾਰੇ ਨੇ ਗੁਰਦੁਆਰਾ ਪ੍ਰਬੰਧ ਸੁਧਾਰ ਲਹਿਰ ਅਤੇ ਅਜ਼ਾਦੀ ਦੀ ਲਹਿਰ ਨੂੰ ਪ੍ਰਚੰਡ ਕਰਨ ਵਿਚ ਵੱਡੀ ਭੂਮਿਕਾ ਨਿਭਾਈ।

ਅੱਜ ੧੦੦ ਸਾਲ ਬਾਅਦ ਮੁੜ ਉਨ੍ਹਾਂ ਲਮਹਿਆਂ ਨੂੰ ਸਿਮਰਤੀ ਵਿਚ ਤਾਜ਼ਾ ਰੱਖਣ ਦੀ ਲੋੜ ਵਜੋਂ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੀ ਧਰਮ ਪ੍ਰਚਾਰ ਕਮੇਟੀ ਵੱਲੋਂ ਨਾਭਾ ਦਿਵਸ ਦੇ ਸ਼ਤਾਬਦੀ ਪ੍ਰੋਗਰਾਮ ਕਰਨ ਦਾ ਉਪਰਾਲਾ, ਪੰਥਕ ਚੇਤਨਾ ਦੀ ਪ੍ਰਚੰਡਤਾ ਦਾ ਪ੍ਰਤੀਕ ਬਣ ਕੇ ਸਾਡੀ ਨਵੀਂ ਪੀੜ੍ਹੀ ਦਾ ਰਾਹ ਰੁਸ਼ਨਾਏਗਾ।

## ਸਹਾਇਕ ਸੂਚੀ


੧. ਸਰਦਾਰ ਨਰੈਣ ਸਿੰਘ, *ਗੁਰਦੁਆਰਾ ਪ੍ਰਬੰਧ ਸੁਧਾਰ ਲਹਿਰ* (੧੯੨੦-੧੯੨੫), ਧਰਮ ਪ੍ਰਚਾਰ ਕਮੇਟੀ (ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ), ਸ੍ਰੀ ਅੰਮ੍ਰਿਤਸਰ, ੧੯੭੮.

੨. ਸੋਹਨ ਸਿੰਘ ਜੋਸ਼, *ਅਕਾਲੀ ਮੋਰਚਿਆਂ ਦਾ ਇਤਿਹਾਸ*, ਆਰਸੀ ਪਬਲਿਸ਼ਰਜ਼, ਦਿੱਲੀ, ੨੦੧੬.

੩. ਭਾਈ ਕਾਨ੍ਹ ਸਿੰਘ ਨਾਭਾ, *ਗੁਰੁਸ਼ਬਦ ਰਤਨਾਕਰ ਮਹਾਨ ਕੋਸ਼* (ਭਾਗ ਪਹਿਲਾ ਅਤੇ ਦੂਜਾ), ਭਾ. ਚਤਰ ਸਿੰਘ ਜੀਵਨ ਸਿੰਘ, ਅੰਮ੍ਰਿਤਸਰ, ੨੦੦੪.

੪. ਜਥੇਦਾਰ ਊਧਮ ਸਿੰਘ ਵਰਪਾਲ, *ਸ਼ਹੀਦੀ ਯਾਤ੍ਰਾ ਅਥਵਾ ਸਾਕਾ ਜੈਤੋ (ਨਾਭਾ)*, ਸਿੱਖ ਇਤਿਹਾਸ ਰੀਸਰਚ ਬੋਰਡ (ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ), ਅੰਮ੍ਰਿਤਸਰ, ੧੯੮੦.

੫. *Truth About Nabha,* Shiromani Gurdwara Parbandhak Committee, Amritsar, ੧੯੨੩.

੬. Harbans Singh (Editor-in-Chief), *The Encyclopaedia of Sikhism* (Vol. I to IV), Punjabi University, Patiala.

੭. J.S. Grewal and Indu Banga, *A Political Biography of Maharaja Ripudaman Singh of Nabha,* Oxford University Press, New Delhi, ੨੦੧੮

੮. *Punjab States Gazetteers: Phulkian States,* (The Punjab Government Press, Lahore, ੧੯੦੯), Revenue and Rehabilitation Department Punjab, Chandigarh, ੨੦੦੦.

# ਗੁਰਦੁਆਰਾ ਸ੍ਰੀ ਗੰਗਸਰ ਸਾਹਿਬ ਦਾ ਇਤਿਹਾਸ

*-ਬਿਕਰਮਜੀਤ ਸਿੰਘ ਜੀਤ**

ਪੰਜਾਬ ਦਾ ਜੈਤੋ ਨਗਰ ਜ਼ਿਲ੍ਹਾ ਅਤੇ ਤਹਿਸੀਲ ਫਰੀਦਕੋਟ ਦਾ ਇਕ ਕਸਬਾ ਹੈ, ਜੋ ਕਿ ਬਠਿੰਡਾ-ਫਿਰੋਜ਼ਪੁਰ ਰੇਲਵੇ ਲਾਈਨ ਉੱਤੇ ਬਠਿੰਡੇ ਤੋਂ ੨੫ ਕਿ. ਮੀ. ਦੂਰ ਸਥਿਤ ਹੈ।[੧] ਜੈਤੋ ਦੀ ਲੁਧਿਆਣੇ ਤੋਂ ਦੂਰੀ ਲਗਪਗ ੧੩੦ ਕਿ. ਮੀ., ਸ੍ਰੀ ਅੰਮ੍ਰਿਤਸਰ ਤੋਂ ੧੫੦ ਕਿ. ਮੀ., ਪਟਿਆਲੇ ਤੋਂ ੧੯੦ ਕਿ.ਮੀ. ਅਤੇ ਰਾਜਧਾਨੀ ਚੰਡੀਗੜ੍ਹ ਤੋਂ ੨੩੪ ਕਿ. ਮੀ. ਹੈ।[੨]

ਇਸ ਨਗਰ ਨੂੰ ਸੰਤ ਜੈਤੂ ਜੀ ਨੇ ਵਸਾਇਆ ਸੀ।[੩] ਬਾਅਦ ਵਿਚ ਇਸ ਨਗਰ ਨੂੰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਚਰਨ-ਛੋਹ ਪ੍ਰਾਪਤ ਹੋਈ ਜਿਸ ਕਰਕੇ ਸਿੱਖ ਇਤਿਹਾਸ ਵਿਚ ਇਸ ਦੀ ਮਹੱਤਤਾ ਹੋਰ ਵੱਧ ਜਾਂਦੀ ਹੈ। ਜੈਤੋ ਨਗਰ ਦੀ ਮੰਡੀ ਬਹੁਤ ਪ੍ਰਸਿੱਧ ਹੈ। ਦੂਰ-ਦੂਰ ਤੋਂ ਲੋਕ ਇੱਥੇ ਪਸ਼ੂ ਖਰੀਦਣ ਆਉਂਦੇ ਹਨ। ਇਸ ਕਰਕੇ ਇਸ ਨੂੰ 'ਜੈਤੋ ਮੰਡੀ' ਨਾਂ ਨਾਲ ਵੀ ਜਾਣਿਆ ਜਾਂਦਾ ਹੈ।

ਜਨਸੰਖਿਆ (Demographics) ਅਤੇ ਹੋਰ ਪੱਖਾਂ ਤੋਂ ਜੇਕਰ ਜੈਤੋ ਨਗਰ 'ਤੇ ਝਾਤ ਮਾਰੀ ਜਾਵੇ ਤਾਂ ੨੦੦੧ ਈ. ਦੀ ਮਰਦਮ-ਸ਼ੁਮਾਰੀ ਅਨੁਸਾਰ ਇਸ ਦੀ ਜਨਸੰਖਿਆ ੩੩,੪੬੫ ਹੈ; ਜਿਸ ਵਿਚ ਮਰਦਾਂ ਦੀ ਅਬਾਦੀ ੫੩ ਪ੍ਰਤੀਸ਼ਤ ਅਤੇ ਇਸਤਰੀਆਂ ਦੀ ਅਬਾਦੀ ੪੭ ਪ੍ਰਤੀਸ਼ਤ ਹੈ। ਜੈਤੋ ਦੀ ਔਸਤਨ ਸਾਖਰਤਾ ਦਰ ੬੨ ਪ੍ਰਤੀਸ਼ਤ ਹੈ ਜਿਸ ਵਿਚ ਇਸਤਰੀਆਂ ਦੀ ਸਾਖਰਤਾ ਦਰ ੫੬ ਪ੍ਰਤੀਸ਼ਤ ਅਤੇ ਮਰਦਾਂ ਦੀ ੬੭ ਪ੍ਰਤੀਸ਼ਤ ਹੈ। ਇਸ ਦਾ ਖੇਤਰਫਲ ਅੰਦਾਜ਼ਨ ੧੩.੦੯ ਸੁਕੇਅਰ ਕਿ.ਮੀ. (੫.੦੫ ਸੁਕੇਅਰ ਮੀਲ) ਹੈ। ੨੦੧੧ ਈ. ਦੀ ਮਰਦਮ-ਸ਼ੁਮਾਰੀ ਮੁਤਾਬਕ ਅਬਾਦੀ ੩੭,੩੭੭ ਹੈ। ਇੱਥੋਂ ਦਾ ਪਿੰਨ ਕੋਡ ੧੫੧੨੦੨, ਟੈਲੀਫ਼ੋਨ ਕੋਡ ੦੧੬੩੫ ਅਤੇ ਵਾਹਨ ਰਜਿਸਟਰੇਸ਼ਨ ਪੀ.ਬੀ.੬੨ ਹੈ।[੪]

ਇਸ ਨਗਰ ਨੂੰ ਜਿਵੇਂ ਕਿ ਪਹਿਲਾਂ ਦੱਸਿਆ ਗਿਆ ਹੈ ਕਿ ਦਸਮ ਪਿਤਾ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਚਰਨ-ਛੋਹ ਪ੍ਰਾਪਤ ਹੈ।, ਇੱਥੇ ਉਨ੍ਹਾਂ ਦੀ ਯਾਦ ਵਿਚ 'ਗੁਰਦੁਆਰਾ ਸ੍ਰੀ ਗੰਗਸਰ ਸਾਹਿਬ ਪਾਤਸ਼ਾਹੀ ਦਸਵੀਂ' ਸੁਸ਼ੋਭਿਤ ਹੈ ਜਿਸ ਕਰਕੇ ਇਸ ਨਗਰ ਨੂੰ ਜੈਤੋ ਤੋਂ ਇਲਾਵਾ 'ਗੰਗਸਰ ਜੈਤੋ' ਵੀ ਕਿਹਾ ਜਾਂਦਾ ਹੈ। "ਸ੍ਰੀ ਗੁਰੂ ਗੋਬਿੰਦ ਸਿੰਘ ਜੀ ਸੰਮਤ ੧੭੬੨ ਬਿਕਰਮੀ (੧੭੦੫ ਈ.) ਵੈਸਾਖ ਮਹੀਨੇ ਕੋਟਕਪੂਰੇ ਤੋਂ ਕੂਚ ਕਰ ਕੇ ੧੯ ਵੈਸਾਖ ਦਿਨ ਸੋਮਵਾਰ ਨੂੰ ਜੈਤੋ ਦੀ ਹੱਦ ਵਿਚ ਪਹੁੰਚੇ। ਇੱਥੇ ਪਹੁੰਚ ਕੇ ਸਤਿਗੁਰਾਂ ਨੇ ਜੈਤੋ ਤੋਂ ਬਾਹਰ ਇਕ ਉੱਚੀ ਟਿੱਬੀ 'ਤੇ ਟਿਕਾਣਾ ਕੀਤਾ ਅਤੇ ਸਿੰਘਾਂ ਨੂੰ ਤੀਰ-ਅੰਦਾਜ਼ੀ ਦਾ ਅਭਿਆਸ ਕਰਵਾਇਆ।

**ਸਹਾਇਕ ਸੰਪਾਦਕ, ਗੁਰਮਤਿ ਪ੍ਰਕਾਸ਼। ਮੋ: ੮੭੨੭੮-੦੦੩੭੨*

ਉਸ ਸਮੇਂ ਮਾਲਵੇ ਵਿਚ ਪਾਣੀ ਦੀ ਬਹੁਤ ਥੁੜ੍ਹ ਸੀ ਅਤੇ ਟਿੱਬੀ ਦੇ ਨੇੜ੍ਹੇ ਕੋਈ ਪਾਣੀ ਨਹੀਂ ਸੀ। ਗੁਰਦੁਆਰਾ ਸ੍ਰੀ ਗੰਗਸਰ ਸਾਹਿਬ ਵਾਲੀ ਥਾਂ 'ਤੇ ਇਕ ਛੱਪੜੀ ਸੀ ਜਿਸ ਵਿਚ ਬਹੁਤ ਥੋੜਾ ਪਾਣੀ ਸੀ। ਪਾਣੀ ਦੀ ਵਰਤੋਂ ਲਈ, ਗੁਰੂ ਸਾਹਿਬ ਸ਼ਾਮ ਦੇ ਦੀਵਾਨ ਦੀ ਸਮਾਪਤੀ ਉਪਰੰਤ ਟਿੱਬੀ ਸਾਹਿਬ ਤੋਂ ਗੁਰਦੁਆਰਾ ਸ੍ਰੀ ਗੰਗਸਰ ਸਾਹਿਬ ਵਾਲੀ ਥਾਂ 'ਤੇ ਆ ਗਏ ਅਤੇ ਅਗਲੇ ਦਿਨ ਤਕ ਗੁਰੂ ਸਾਹਿਬ ਇੱਥੇ ਹੀ ਟਿਕੇ ਰਹੇ। ਅਗਲੇ ਦਿਨ ਸਵੇਰੇ ਰਾਮੂ ਕਿਆਂ ਦੀ ਮਾਈ ਆਪਣੇ ਪੋਤਰੇ ਰਾਮੂ ਨੂੰ ਨਾਲ ਲੈ ਕੇ ਗੁਰੂ ਸਾਹਿਬ ਦੇ ਦਰਸ਼ਨ ਕਰਨ ਆਈ ਤਾਂ ਰਾਮੂ ਨੇ ਸੁਭਾਵਿਕ ਹੀ ਗੁਰੂ ਜੀ ਦੀ ਕਮਾਣ ਫੜ ਲਈ। ਇਸ 'ਤੇ ਮਾਤਾ ਗੁੱਸੇ ਹੋਣ ਲੱਗੀ ਤਾਂ ਸਤਿਗੁਰਾਂ ਨੇ ਉਸ ਮਾਈ ਨੂੰ ਸਮਝਾਉਂਦਿਆਂ ਖੁਸ਼ ਹੋ ਕੇ ਬਚਨ ਕੀਤਾ ਕਿ ਮਾਈ, ਤੇਰੇ ਇਸ ਪੋਤਰੇ ਦੇ ਹੱਥ ਕਮਾਣ ਉਦੋਂ ਤਕ ਫੜ੍ਹੀ ਰਹੇਗੀ, ਜਦੋਂ ਤਕ ਇਹ ਗੁਰੂ-ਘਰ ਦੀ ਸੇਵਾ ਕਰਦੇ ਰਹਿਣਗੇ। ਗੁਰੂ ਸਾਹਿਬ ਦੀ ਬਖਸ਼ਿਸ਼ ਸਦਕਾ ਰਾਮੂ ਦੀ ਸੰਤਾਨ ਹੁਣ ਤਕ ਜ਼ੈਲਦਾਰੀ (ਸਰਦਾਰੀ) ਕਰਦੀ ਆ ਰਹੀ ਹੈ।"[੫]

ਇਸ ਬਾਬਤ ਗਿਆਨੀ ਗਿਆਨ ਸਿੰਘ ਲਿਖਦੇ ਹਨ, "ਗੁਰੂ ਜੀ ਢਾਬ ਕੰਢੇ ਉਤ੍ਰੇ ਰਾਮੂੰ ਕਿਆਂ ਦੀ ਵੱਡੀ ਵਡੇਰੀ ਮਾਈ ਨੇ ਆਪਣੇ ਪੋਤ੍ਰੇ ਰਾਮੂੰ ਸਮੇਤ ਸੇਵਾ ਕੀਤੀ ਉਸ ਬਾਲਕ ਨੇ ਗੁਰੂ ਜੀ ਦੀ ਫੂੜੀ ਚੁਕ ਲਈ ਮਾਈ ਜੀ ਗੁੱਸੇ ਹੋਏ ਗੁਰੂ ਜੀ ਨੇ ਖੁਸ਼ ਹੋ, ਵਰ ਦਿੱਤਾ ਕਿ ਮਾਈ ਤੇਰੇ ਪ੍ਰੋਤੇ ਹੱਥ ਸਦਾ ਫੜੀ ਰਹੇਗੀ, ਸੋ ਸੱਚ ਹੈ, ਹੁਣ ਤਕ ਜੈਲਦਾਰੀ ਉਨ੍ਹਾਂ ਦੇ ਹੀ ਘਰ ਚਲੀ ਔਂਦੀ ਹੈ।"[੬]

ਇਸੇ ਅਸਥਾਨ 'ਤੇ ਉਸੇ ਹੀ ਦਿਨ ਵਾਪਰੀ ਇਕ ਹੋਰ ਘਟਨਾ ਅਨੁਸਾਰ ਲਿਖਿਆ ਮਿਲਦਾ ਹੈ, "ਉਸੇ ਦਿਨ ਇਕ ਮਹਾਜਨ, ਆਪਣੇ ਕੋਲੋਂ ਮੋਈ (ਮਰੀ) ਗਊ ਦਾ ਪ੍ਰਾਸ਼ਚਿਤ ਕਰਨ ਲਈ ਗੰਗਾ (ਹਰਿਦੁਆਰ) ਜਾਣ ਲੱਗਾ, ਤਾਂ ਉਸ ਦੇ ਸੰਬੰਧੀ ਵਿਦਾ ਕਰਨ ਸਮੇਂ ਵਿਰਲਾਪ ਕਰਨ ਲੱਗ ਪਏ, ਕਿਉਂਕਿ ਉਨ੍ਹਾਂ ਦਿਨਾਂ ਵਿਚ ਸਾਧਨ ਨਾ ਹੋਣ ਕਰਕੇ ਸਫ਼ਰ ਔਖਾ ਸੀ ਅਤੇ ਰਸਤੇ ਵਿਚ ਸ਼ੇਰ, ਚੀਤੇ ਆਦਿ ਜਾਨਵਰਾਂ ਦਾ ਬਹੁਤ ਖ਼ਤਰਾ ਹੁੰਦਾ ਸੀ, ਜਿਸ ਕਰਕੇ ਹਰ ਮੁਸਾਫਿਰ ਦੀ ਜ਼ਿੰਦਗੀ ਲਈ ਖ਼ਤਰਾ ਹੁੰਦਾ ਸੀ, ਤੇ ਉਸ ਦੇ ਵਾਪਸ ਮੁੜਨ ਦੀ ਆਸ ਘੱਟ ਹੁੰਦੀ ਸੀ। ਰੌਲਾ ਸੁਣ ਕੇ ਸਤਿਗੁਰਾਂ ਨੇ ਉਨ੍ਹਾਂ ਨੂੰ ਕੋਲ ਬੁਲਾਇਆ ਅਤੇ ਸਾਰੀ ਵਾਰਤਾ ਪੁੱਛੀ। ਸਾਰੀ ਵਿਥਿਆ ਸੁਣ ਕੇ ਸਤਿਗੁਰਾਂ ਨੇ, ਉਸ ਮਹਾਜਨ ਨੂੰ ਕਿਹਾ ਕਿ ਜੇਕਰ ਸੱਚੇ ਦਿਲ ਤੋਂ ਪ੍ਰਾਸ਼ਚਿਤ ਕੀਤਾ ਜਾਵੇ ਤਾਂ ਉਹ ਸਰਵ-ਵਿਆਪਕ ਪਰਮਾਤਮਾ ਹਰ ਥਾਂ 'ਤੇ ਆਪ ਆ ਕੇ ਅਰਜ਼ ਸੁਣਦਾ ਹੈ! ਨਾਲ ਹੀ ਉਸਦੀ ਕਿਰਪਾ ਨਾਲ ਜਿੱਥੇ ਉਸ ਦੇ ਸੇਵਕ ਆ ਟਿਕਦੇ ਹਨ, ਉਥੇ ਹੀ ਅਠਾਹਠ ਤੀਰਥ ਬਣ ਜਾਂਦੇ ਹਨ। ਉਸ ਨੇ ਗੁਰੂ ਸਾਹਿਬ ਦਾ ਬਚਨ ਮੰਨ ਕੇ ਇੱਥੇ ਢਾਬ ਵਿਚ ਇਸ਼ਨਾਨ ਕੀਤਾ ਤਾਂ ਉਸ ਨੂੰ ਪ੍ਰਤੱਖ ਗੰਗਾ ਵਿਚ ਇਸ਼ਨਾਨ ਜਿੰਨਾ ਹੀ ਸਕੂਨ ਮਿਲਿਆ ਤੇ ਮਹਿਸੂਸ ਕੀਤਾ ਜਿਵੇਂ ਉਹ ਗੰਗਾ ਦੇ ਵਹਿਣ ਵਿਚ ਹੀ ਇਸ਼ਨਾਨ ਕਰ ਰਿਹਾ ਹੋਵੇ। ਉਨ੍ਹਾਂ ਨੇ ਸਤਿਗੁਰਾਂ ਦਾ ਧੰਨਵਾਦ ਕਰਦਿਆਂ ਕਿਹਾ ਕਿ ਆਪ ਦੀ ਕਿਰਪਾ ਨਾਲ ਮੈਨੂੰ ਇੱਥੇ ਹੀ ਗੰਗਾ ਮਿਲ ਗਈ ਹੈ।"[੭]

ਲਈ ਕਿਸੇ ਇੱਕ ਹੀ ਅਸੂਲ 'ਤੇ ਅੜ ਕੇ ਬੈਠ ਜਾਣਾ ਅਤੇ ਵਿਰੋਧੀ ਨਾਲ ਸ਼ਾਂਤਮਈ ਟੱਕਰ ਲਾ ਦੇਣੀ।[੮] ਇਸ ਸੰਦਰਭ ਵਿਚ ਮੋਰਚਾ ਸ਼ਬਦ ਪਹਿਲੀ ਵਾਰ ਸਿੱਖ ਇਤਿਹਾਸ 'ਚ ਅੰਦੋਲਨ ਜਾਂ ਸਤਿਆਗ੍ਰਹਿ ਦੇ ਅਰਥ ਵਿਚ ਗੁਰਦੁਆਰਾ ਪ੍ਰਬੰਧ ਸੁਧਾਰ ਲਹਿਰ ਵੇਲੇ ਪ੍ਰਚਲਿਤ ਹੋਇਆ, ਜਦੋਂ ਗੁਰਦੁਆਰਿਆਂ ਦੀ ਅਜ਼ਾਦੀ ਲਈ ਸਿੱਖ ਜਥੇ ਸ਼ਾਂਤੀ-ਪੂਰਵਕ ਕਾਰਵਾਈ ਕਰਨ ਲਈ ਜੇਲ੍ਹਾਂ ਵਿਚ ਜਾਂਦੇ ਰਹੇ।[੯]

ਸਿੱਖ ਮੋਰਚਿਆਂ ਦੀ ਕਾਮਯਾਬੀ ਕਾਰਨ ਰਾਜਨੀਤਿਕ ਪਾਰਟੀਆਂ ਵੱਲੋਂ ਇਹ ਸ਼ਬਦ ਸ਼ਾਂਤਮਈ ਅੰਦੋਲਨਾਂ ਲਈ ਵਰਤਿਆ ਜਾਣ ਲੱਗਾ, ਜਿਵੇਂ ਕਿਸਾਨ ਮੋਰਚਾ, ਹਿੰਦੀ ਮੋਰਚਾ, ਪਟਵਾਰੀ ਮੋਰਚਾ ਆਦਿ। ਹੌਲੀ-ਹੌਲੀ ਇਸ ਸ਼ਬਦ ਦੀ ਵਰਤੋਂ ਹਿੰਦੀ ਭਾਸ਼ੀ ਇਲਾਕਿਆਂ ਵਿਚ ਅੰਦੋਲਨਾਂ ਜਾਂ ਜਥੇਬੰਦੀਆਂ ਲਈ ਹੋਣ ਲੱਗ ਗਈ ਜਿਵੇਂ ਜਨ ਮੋਰਚਾ, ਲੋਕਹਿੱਤ ਮੋਰਚਾ, ਝਾਰਖੰਡ ਮੁਕਤੀ ਮੋਰਚਾ ਆਦਿ।[੧੦]

ਹੁਣ ਮੋਰਚਾ ਸ਼ਬਦ ਪੰਜਾਬੀ ਸੱਭਿਆਚਾਰ ਵਿਚ ਇੰਨਾ ਜ਼ਿਆਦਾ ਮਕਬੂਲ ਹੋ ਚੁੱਕਾ ਹੈ ਕਿ ਹਰੇਕ ਕੰਮ ਦੀ ਕਾਮਯਾਬੀ ਨਾਲ ਸੰਬੰਧਿਤ ਕਰਕੇ ਮੋਰਚੇ ਦੇ ਅਨੇਕਾਂ ਮੁਹਾਵਰੇ ਪ੍ਰਚਲਿਤ ਹੋ ਚੁੱਕੇ ਹਨ ਜਿਵੇਂ ਮੋਰਚਾ ਲਾਉਣਾ, ਮੋਰਚਾ ਗੱਡਣਾ, ਮੋਰਚਾ ਮਾਰਨਾ, ਮੋਰਚਾ ਸੰਭਾਲਣਾ, ਮੋਰਚਾ ਜਿੱਤਣਾ, ਮੋਰਚਾ ਫਤਿਹ ਕਰਨਾ ਆਦਿ।

**ਅਕਾਲੀ ਮੋਰਚਿਆਂ ਦਾ ਇਤਿਹਾਸਕ ਪਰਿਪੇਖ:-** ਅਕਾਲੀ ਮੋਰਚਿਆਂ ਦਾ ਅਰੰਭ ਗੁਰਦੁਆਰਿਆਂ ਨੂੰ ਮਹੰਤਾਂ ਦੇ ਕਬਜ਼ੇ 'ਚੋਂ ਅਜ਼ਾਦ ਕਰਵਾਉਣ ਲਈ ਹੋਇਆ। ਗੁਰਦੁਆਰਿਆਂ ਨਾਲ ਸਿੱਖਾਂ ਦੇ ਡੂੰਘੇ ਸਤਿਕਾਰ ਵਾਲੇ ਸੰਬੰਧ ਸਿੱਖਾਂ ਦੀ ਚੜ੍ਹਦੀ ਕਲਾ ਦਾ ਪ੍ਰਗਟਾਅ ਹਨ। ਅੰਗਰੇਜ਼ ਸਰਕਾਰ ਨੇ ਪੰਜਾਬ 'ਤੇ ਕਬਜ਼ਾ ਕਰਦਿਆਂ ਹੀ ਸੋਚ ਲਿਆ ਸੀ ਕਿ ਸਿੱਖੀ ਦੇ ਪ੍ਰੇਰਨਾ-ਸਰੋਤ ਤੇ ਮਹਾਨ ਕੇਂਦਰ ਗੁਰਦੁਆਰਿਆਂ 'ਤੇ ਕਬਜ਼ਾ ਕਰਨਾ ਸਾਰੇ ਸਿੱਖ ਸੰਸਾਰ 'ਤੇ ਕਾਬੂ ਪਾਉਣਾ ਹੈ। ਇਸ ਲਈ ਅੰਗਰੇਜ਼ ਨੇ ਕੂਟਨੀਤਿਕ ਚਾਲ ਚੱਲਦਿਆਂ ਮਹੰਤਾਂ ਰਾਹੀਂ ਗੁਰਦੁਆਰਿਆਂ ਅੰਦਰ ਸਮੂਹ ਬ੍ਰਾਹਮਣੀ ਰਹੁ-ਰੀਤਾਂ, ਵਰਣ-ਵੰਡ, ਜਾਤ-ਪਾਤ ਦੇ ਵਿਤਕਰੇ ਅਤੇ ਛੂਤ-ਛਾਤ ਦਾ ਪ੍ਰਵੇਸ਼ ਕਰਵਾ ਦਿੱਤਾ ਤਾਂ ਕਿ ਸਿੱਖਾਂ ਦਾ ਨਿਸ਼ਚਾ ਕਮਜ਼ੋਰ ਹੋ ਸਕੇ ਅਤੇ ਇਨ੍ਹਾਂ ਦੀ ਸਮਰੱਥਾ ਵਿਚ ਗਿਰਾਵਟ ਆ ਸਕੇ। ਇਨ੍ਹਾਂ ਦੁਰਾਚਾਰੀ ਮਹੰਤਾਂ ਨੇ ਗੁਰਦੁਆਰਿਆਂ ਨੂੰ ਅੰਗਰੇਜ਼ ਰਾਜ ਦੀ ਰੱਖਿਆ, ਮਜ਼ਬੂਤੀ ਲਈ ਉਨ੍ਹਾਂ ਦੀ ਖ਼ੁਸ਼ਾਮਦ ਦੇ ਕੇਂਦਰ ਅਤੇ ਆਪਣੇ ਲਈ ਦੁਰਾਚਾਰ ਦੇ ਅੱਡੇ ਬਣਾ ਦਿੱਤਾ ਸੀ। ਅਰਦਾਸਾਂ ਵਿਚ ਵੀ ਅੰਗਰੇਜ਼ ਰਾਜ ਦੀ ਸਲਾਮਤੀ ਅਤੇ ਖ਼ੁਸ਼ਹਾਲੀ ਦੀ ਮੰਗ ਕੀਤੀ ਜਾਂਦੀ ਸੀ। ਪਰ ਸਿੱਖ ਆਪਣੇ ਗੁਰਧਾਮਾਂ ਦੀ ਅਜਿਹੀ ਦਸ਼ਾ ਦਾ ਵਰਤਾਰਾ ਅੱਖੀਂ ਦੇਖ ਕੇ ਇਸ ਨੂੰ ਕਿਸੇ ਕੀਮਤ ਵਿਚ ਵੀ ਸਹਿਣ ਲਈ ਤਿਆਰ ਨਹੀਂ ਸਨ। ਉਹ ਹਰ ਹੀਲੇ ਗੁਰਦੁਆਰਿਆਂ ਨੂੰ ਸੰਗਤੀ ਪ੍ਰਬੰਧ 'ਚ ਲਿਆਉਣਾ ਚਾਹੁੰਦੇ ਸਨ।

ਪ੍ਰਿੰ. ਤੇਜਾ ਸਿੰਘ ਲਿਖਦੇ ਹਨ ਕਿ ਸਿੱਖਾਂ ਕੋਲ ਗੁਰਦੁਆਰਿਆਂ ਨੂੰ ਮਹੰਤਾਂ ਦੇ ਕਬਜ਼ੇ ਤੋਂ ਅਜ਼ਾਦ ਕਰਵਾਉਣ ਲਈ ਤਿੰਨ ਸਾਧਨ ਸਨ : ਨਾ-ਮਿਲਵਰਤਨ, ਲੋਕ

ਰਾਇ ਦਾ ਦਬਾਅ ਅਤੇ ਮੁਕੱਦਮੇ (There were three ways open to sikhs to carry out reform in their temple; boycott, pressure of public opinion and litigation)[੧੧]

ਸਿੱਖਾਂ ਨੇ ਸਭ ਤੋਂ ਪਹਿਲਾਂ Charitable and Religious Indowment act (act xiv 1920) ਤਹਿਤ ਅਦਾਲਤ ਰਾਹੀਂ ਆਪਣੇ ਧਾਰਮਿਕ ਸਥਾਨਾਂ ਦਾ ਪ੍ਰਬੰਧ ਮਹੰਤਾਂ ਕੋਲੋਂ ਵਾਪਸ ਲੈਣ ਲਈ ਕਾਫੀ ਜਦੋ ਜਹਿਦ ਕੀਤੀ ਪਰ ਮਹੰਤਾਂ ਦੀ ਪਿੱਠ ਉੱਪਰ ਸਰਕਾਰ ਦਾ ਥਾਪੜਾ ਹੋਣ ਕਾਰਨ ਅਦਾਲਤਾਂ ਨੇ ਵੀ ਸਿੱਖਾਂ ਦੀ ਕੋਈ ਮਦਦ ਨਾ ਕੀਤੀ।[੧੨] ਕਿਉਂਕਿ ਗੁਰਦੁਆਰਿਆਂ ਦੇ ਪ੍ਰਬੰਧ ਵਿਚ ਦਖ਼ਲ ਦੇ ਕੇ ਉਨ੍ਹਾਂ ਨੂੰ ਆਪਣੇ ਅਧੀਨ ਰੱਖਣਾ ਅਤੇ ਆਪਣੇ ਰਾਜ ਦੀ ਮਜ਼ਬੂਤੀ ਲਈ ਵਰਤਣਾ ਹੀ ਅੰਗਰੇਜ਼ ਸਰਕਾਰ ਦੀ ਮੁੱਖ ਨੀਤੀ ਸੀ। ਇਸ ਗੱਲ ਦਾ ਪਤਾ ਪੰਜਾਬ ਦੇ ਲੈਫ਼. ਗਵਰਨਰ ਆਰ. ਈ. ਐਜਰਟਨ ਦੁਆਰਾ ੮ ਅਗਸਤ, ੧੮੮੧ ਈ. ਨੂੰ ਹਿੰਦ ਦੇ ਵਾਇਸਰਾਇ ਵੱਲ ਲਿਖੀ ਚਿੱਠੀ ਤੋਂ ਲੱਗਦਾ ਹੈ, ਜਿਸ ਵਿਚ ਉਸ ਨੇ ਇਹ ਸੁਝਾਅ ਦਿੱਤਾ ਸੀ ਕਿ ਗੁਰਦੁਆਰਿਆਂ ਦੇ ਪ੍ਰਬੰਧ ਸਬੰਧੀ ਅੰਗਰੇਜ਼ ਸਰਕਾਰ ਵੱਲੋਂ ਚਾਲੂ ਕੀਤੀ ਪਾਲਿਸੀ ਵਿਚ ਕੋਈ ਤਬਦੀਲੀ ਨਾ ਕੀਤੀ ਜਾਵੇ।[੧੩]

ਇਸ ਲਈ ਜਦੋਂ ਕਾਨੂੰਨ ਨੇ ਵੀ ਕੋਈ ਮਦਦ ਨਾ ਕੀਤੀ ਤਾਂ ਸਿੱਖਾਂ ਕੋਲ ਗੁਰਦੁਆਰਿਆਂ ਉੱਪਰ ਜਬਰੀ ਕਬਜ਼ਾ ਕਰਨ ਤੋਂ ਸਿਵਾ ਹੋਰ ਕੋਈ ਚਾਰਾ ਨਾ ਰਿਹਾ। ਕਈ ਥਾਂਵਾਂ 'ਤੇ ਸਿੱਖ ਕੁਝ ਗੁਰਦੁਆਰਿਆਂ ਦੇ ਪ੍ਰਬੰਧ ਉੱਪਰ ਕਬਜ਼ਾ ਕਰਨ ਵਿਚ ਸਫਲ ਹੋ ਗਏ। ਪਰ ਸਰਕਾਰ ਨੇ ਸਿਵਲ ਨੋਟੀਫ਼ਿਕੇਸ਼ਨ ਜਾਰੀ ਕਰ ਕੇ ਇਸ ਨੂੰ ਰੱਦ ਕਰ ਦਿੱਤਾ।[੧੪]

ਫਿਰ ਸਿੱਖਾਂ ਨੇ ਆਪਣੇ ਆਪ ਨੂੰ ਲੋਕਲ ਅਕਾਲੀ ਜਥਿਆਂ ਦੇ ਰੂਪ ਵਿਚ ਸੰਗਠਿਤ ਕਰ ਕੇ ਸ਼ਾਂਤਮਈ ਅੰਦੋਲਨ ਨੂੰ ਆਪਣਾ ਹਥਿਆਰ ਬਣਾ ਲਿਆ ਤੇ ਗੁਰਦੁਆਰਿਆਂ ਦੇ ਪ੍ਰਬੰਧ ਸੁਧਾਰ ਲਈ ਮੋਰਚੇ ਲਾਉਣੇ ਸ਼ੁਰੂ ਕਰ ਦਿੱਤੇ। ਇਹ ਜਥੇ ਕਿਸੇ ਕੇਂਦਰੀ ਜਥੇਬੰਦੀ ਵਿਚ ਨਾ ਪਰੋਤੇ ਹੋਣ ਕਾਰਨ ਵੱਖ-ਵੱਖ ਇਲਾਕਿਆਂ ਵਿਚ ਵੰਡੇ ਹੋਏ ਸਨ। ਕਿਸੇ ਮਜ਼ਬੂਤ ਕੇਂਦਰ ਦੀ ਅਣਹੋਂਦ ਕਾਰਨ ਇਹ ਆਪਣੇ ਮੁਕਾਮ ਦੀ ਕਾਮਯਾਬੀ ਵਿਚ ਪੂਰਨ ਤੌਰ 'ਤੇ ਸਮਰੱਥ ਨਹੀਂ ਸਨ ਹੋ ਸਕਦੇ। ਪਰ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ ਦੇ ਹੋਂਦ ਵਿਚ ਆਉਣ ਨਾਲ ਸਿੱਖਾਂ ਦੀ ਖਿੱਲਰੀ ਹੋਈ ਸ਼ਕਤੀ 'ਹੰਨੇ ਹੰਨੇ ਮੀਰੀ' ਇੱਕ ਮੁੱਠ ਹੋ ਕੇ ਮਜ਼ਬੂਤ ਕੇਂਦਰ ਦਾ ਰੂਪ ਧਾਰਨ ਕਰ ਗਈ। ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਫ਼ੈਸਲੇ ਸਮੁੱਚੇ ਸਿੱਖ ਪੰਥ ਦੇ ਫ਼ੈਸਲੇ ਸਮਝੇ ਜਾਣ ਲੱਗੇ। ਇਸ ਤਰ੍ਹਾਂ ਮੋਰਚਿਆਂ ਦੀ ਸਰਗਰਮੀ ਹੋਰ ਤੇਜ਼ ਹੋ ਗਈ। ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੇ ਮੋਰਚਿਆਂ ਵਿਚ ਪੰਜਵੇਂ ਅਤੇ ਨੌਵੇਂ ਪਾਤਸ਼ਾਹ ਦੇ ਪਾਏ ਪੂਰਨਿਆਂ 'ਤੇ ਚੱਲਦਿਆਂ ਅਕਾਲ ਪੁਰਖ ਦਾ ਭਾਣਾ ਮੰਨਦੇ ਹੋਏ ਹਾਕਮ ਸਰਕਾਰ ਦਾ ਬਿਨਾਂ ਵਿਰੋਧ ਕੀਤੇ ਹਰ ਤਸ਼ੱਦਦ ਸਹਿ ਕੇ,

ਸ਼ਹਾਦਤਾਂ ਪਾਉਂਦੇ ਹੋਏ ਗੁਰਦੁਆਰਿਆਂ ਦਾ ਪ੍ਰਬੰਧ ਪੰਥਕ ਹੱਥਾਂ ਵਿਚ ਲਿਆਉਣ ਦਾ ਸੰਕਲਪ ਲਿਆ ਅਤੇ ਵਿਭਚਾਰੀ ਮਹੰਤਾਂ ਦੇ ਕੁਕਰਮਾਂ ਦੀ ਮੈਲ ਨੂੰ ਆਪਣੇ ਖ਼ੂਨ ਨਾਲ ਧੋ ਕੇ ਮੋਰਚਿਆਂ ਦਾ ਲਾਸਾਨੀ ਇਤਿਹਾਸ ਸਿਰਜਿਆ।

ਇਕ ਅੰਦਾਜ਼ੇ ਅਨੁਸਾਰ ਇਨ੍ਹਾਂ ਮੋਰਚਿਆਂ ਵਿਚ ਦੋ ਹਜ਼ਾਰ ਤੋਂ ਵੱਧ ਸਿੰਘਾਂ ਸਿੰਘਣੀਆਂ ਨੇ ਆਪਣੀਆਂ ਜਾਨਾਂ ਵਾਰੀਆਂ ਅਤੇ ਇਤਨੀ ਹੀ ਗਿਣਤੀ ਨੇ ਬੀ.ਟੀ. ਦੀਆਂ ਡਾਂਗਾਂ ਦੀ ਮਾਰ ਝੱਲੀ। ਪੰਜਾਹ ਹਜ਼ਾਰ ਤੋਂ ਵੱਧ ਅਕਾਲੀ ਵੀਰਾਂ ਨੇ ਜੇਲ੍ਹਾਂ ਵਿਚ ਕਾਲ ਕੋਠੜੀਆਂ ਦੇ ਤਸੀਹੇ ਬਰਦਾਸ਼ਤ ਕੀਤੇ। ਆਪਣੀਆਂ ਜਾਇਦਾਦਾਂ ਤਬਾਹ ਕਰਵਾਈਆਂ ਅਤੇ ਸੋਲ੍ਹਾਂ ਲੱਖ ਤੋਂ ਵੱਧ ਰਕਮ ਕੌਮ ਨੂੰ ਜੁਰਮਾਨੇ ਵਜੋਂ ਭਰਨੀ ਪਈ।[੧੫]

ਇਨ੍ਹਾਂ ਮੋਰਚਿਆਂ ਦੀ ਕਾਮਯਾਬੀ ਨੇ ਨਾ ਸਿਰਫ਼ ਗੁਰਦੁਆਰਿਆਂ ਨੂੰ ਹੀ ਮਹੰਤਾਂ ਦੇ ਕਬਜ਼ੇ ਤੋਂ ਅਜ਼ਾਦ ਕਰਵਾਇਆ ਸਗੋਂ ਦੇਸ਼ ਦੀ ਅਜ਼ਾਦੀ ਲਈ ਨਵੀਂਆਂ ਪੈੜਾਂ ਉਲੀਕ ਕੇ ਲੋਕਾਂ ਅੰਦਰ ਧਰਮ ਅਤੇ ਦੇਸ਼ ਪਿਆਰ ਲਈ ਮਰ ਮਿਟਣ ਦਾ ਜਜ਼ਬਾ ਪੈਦਾ ਕੀਤਾ। ਇਸੇ ਲਈ ਚਾਬੀਆਂ ਦੇ ਮੋਰਚੇ ਦੀ ਜਿੱਤ 'ਤੇ ਵਧਾਈ ਦਿੰਦਿਆਂ ਮਹਾਤਮਾ ਗਾਂਧੀ ਨੇ ਕਿਹਾ ਸੀ ਇਹ ਦੇਸ਼ ਦੀ ਅਜ਼ਾਦੀ ਲਈ ਪਹਿਲੀ ਫ਼ੈਸਲਾਕੁਨ ਲੜਾਈ ਦੀ ਜਿੱਤ ਹੈ।

**ਅਕਾਲੀ ਮੋਰਚੇ:-** ਅੱਗੇ ਅਸੀਂ ਅਕਾਲੀ ਮੋਰਚਿਆਂ ਦੀ ਧਾਰਮਿਕ ਅਤੇ ਰਾਜਸੀ ਵਰਗ ਵੰਡ ਦੇ ਆਧਾਰ 'ਤੇ ਸੰਖੇਪ ਚਰਚਾ ਕਰਾਂਗੇ।

## ਧਾਰਮਿਕ ਮੋਰਚੇ

**ਗੁਰਦੁਆਰਾ ਬਾਬੇ ਕੀ ਬੇਰ ਸਿਆਲਕੋਟ ਦਾ ਮੋਰਚਾ:-** ਸਰਕਾਰ ਦੁਆਰਾ ਗੁਰਦੁਆਰਾ ਬਾਬੇ ਕੀ ਬੇਰ ਦਾ ਪ੍ਰਬੰਧਕ ਇਕ ਪਤਿਤ (ਸਿੱਖ) ਗੰਡਾ ਸਿੰਘ ਨੂੰ ਲਗਾ ਦਿੱਤਾ ਗਿਆ, ਸੰਗਤ ਨੇ ਇਸ ਨੂੰ ਪਸੰਦ ਨਾ ਕੀਤਾ। ਸਤੰਬਰ ੧੯੨੦ ਈ. ਵਿਚ ਅਕਾਲੀ ਆਗੂ ਸ. ਅਮਰ ਸਿੰਘ ਝਬਾਲ, ਸ. ਜਸਵੰਤ ਸਿੰਘ ਝਬਾਲ ਅਤੇ ਸ. ਤੇਜਾ ਸਿੰਘ ਭੁੱਚਰ ਸਿਆਲਕੋਟ ਪੁੱਜੇ। ਸਥਾਨਕ ਸਿੱਖ ਆਗੂਆਂ ਸ. ਭਾਗ ਸਿੰਘ, ਸ. ਜਵਾਹਰ ਸਿੰਘ, ਸ. ਨਾਨਕ ਸਿੰਘ, ਸ. ਰਾਮ ਸਿੰਘ ਅਤੇ ਸ. ਮਹਾਂ ਸਿੰਘ ਵਿਰੁੱਧ ਸਰਕਾਰ ਨੇ ਗ੍ਰਿਫਤਾਰੀ ਦੇ ਵਰੰਟ ਜਾਰੀ ਕੀਤੇ। ਇਨ੍ਹਾਂ ਨੇ ਅਕਾਲੀ ਮੁਖੀਆਂ ਅਤੇ ਵੱਡੀ ਗਿਣਤੀ ਵਿਚ ਸੰਗਤ ਸਮੇਤ ਗ੍ਰਿਫਤਾਰੀ ਦਿੱਤੀ। ਸਭ ਨੂੰ ਜੇਲ੍ਹ ਭੇਜਿਆ ਗਿਆ। ੫ ਅਕਤੂਬਰ, ੧੯੨੦ ਈ. ਨੂੰ ਸਭ ਨੂੰ ਰਿਹਾਅ ਕਰ ਦਿੱਤਾ ਗਿਆ। ਗੰਡਾ ਸਿੰਘ ਨੂੰ ਹਟਾ ਕੇ ਪ੍ਰਬੰਧ ਸਿੱਖਾਂ ਦੁਆਰਾ ਚੁਣੀ ਕਮੇਟੀ ਨੂੰ ਸੌਂਪ ਦਿੱਤਾ। ਮੋਰਚਾ ਫਤਿਹ ਹੋਇਆ।

**ਗੁਰਦੁਆਰਾ ਚੁਮਾਲਾ ਸਾਹਿਬ ਦਾ ਮੋਰਚਾ:-** ਸ੍ਰੀ ਗੁਰੂ ਹਰਿਗੋਬਿੰਦ ਪਾਤਸ਼ਾਹ ਨਾਲ ਸੰਬੰਧਿਤ ਇਤਿਹਾਸਿਕ ਗੁਰਦੁਆਰਾ ਚੁਮਾਲਾ ਸਾਹਿਬ, ਲਾਹੌਰ 'ਚ ਸੁਭਾਇਮਾਨ ਹੈ। ਗੁਰਦੁਆਰਾ ਚੁਮਾਲਾ ਸਾਹਿਬ (ਪਾ: ਛੇਵੀਂ) ਲਾਹੌਰ ਦੇ ਮਹੰਤ ਹਰੀ ਸਿੰਘ ਨੇ ਗੁਰਦੁਆਰੇ ਅੰਦਰ ਗੁਰਮਤਿ ਵਿਰੋਧੀ ਮਾਹੌਲ ਸਿਰਜਿਆ ਹੋਇਆ ਸੀ। ਸਰਾਂ ਦੇ ਸਾਰੇ ਕਮਰੇ ਉਸ ਨੇ ਮੀਟ ਵੇਚਣ ਵਾਲੇ ਬੁੱਚੜਾਂ ਨੂੰ ਦਿੱਤੇ ਹੋਏ ਸਨ। ਖਾਲਸਾ ਪ੍ਰਚਾਰਕ ਜਥੇ ਨੇ ਉਸ ਦੀਆਂ

ਕਾਰਵਾਈਆਂ ਵਿਰੁੱਧ ੨੧ ਅਗਸਤ, ੧੯੨੦ ਈ. ਨੂੰ ਇਕ ਮੀਟਿੰਗ ਬੁਲਾਈ। ਮਹੰਤ ਨੇ ਔਰਤਾਂ ਕੋਲੋਂ ਹਮਲਾ ਕਰਵਾ ਕੇ ਮੀਟਿੰਗ ਵਿਚ ਵਿਘਨ ਪਾਇਆ। ੨੨ ਅਗਸਤ ਨੂੰ ਪ੍ਰਸਿੱਧ ਸਿੱਖ ਵਿਦਵਾਨ ਤੇ ਲੇਖਕ ਸ. ਸਰਦੂਲ ਸਿੰਘ ਕਵੀਸ਼ਰ ਅਤੇ ਉਸ ਦੇ ਸਾਥੀਆਂ ਨੇ ਗੁਰਦੁਆਰੇ ਅੰਦਰ ਦੀਵਾਨ ਸਜਾ ਕੇ ਸੰਗਤ ਨੂੰ ਗੁਰਦੁਆਰੇ ਦੇ ਹਾਲਾਤਾਂ ਬਾਰੇ ਦੱਸਿਆ। ੨੭ ਸਤੰਬਰ, ੧੯੨੦ ਈ. ਨੂੰ ਸਿੱਖਾਂ ਨੇ ਇਕੱਠੇ ਹੋ ਕੇ ਗੁਰਦੁਆਰੇ ਦੇ ਇੰਤਜ਼ਾਮ ਵਾਸਤੇ ੧੨ ਮੈਂਬਰੀ ਕਮੇਟੀ ਬਣਾ ਦਿੱਤੀ। ਪੰਜਾਬ ਦੇ ਖ਼ੁਫ਼ੀਆ ਮਹਿਕਮੇ ਦੇ ਇਕ ਮੁਖੀ ਅਫ਼ਸਰ ਵੀ.ਡਬਲਯੂ ਸਮਿਥ ਵੱਲੋਂ ੨੨ ਫਰਵਰੀ, ੧੯੨੦ ਈ. ਨੂੰ ਬਰਤਾਨਵੀ ਸਰਕਾਰ ਵੱਲ ਭੇਜੀ ਇਕ ਰੀਪੋਰਟ ਵਿਚ ਵੀ ਇਸ ਦਾ ਜ਼ਿਕਰ ਹੈ ਕਿ ਸਿੱਖਾਂ ਨੇ ਸਭ ਤੋਂ ਪਹਿਲਾ ਕਬਜ਼ਾ ਗੁਰਦੁਆਰਾ ਚੁਮਾਲਾ ਸਾਹਿਬ ’ਤੇ ਹੀ ਕੀਤਾ ਸੀ।[੧੬]

**ਰਕਾਬਗੰਜ ਦਾ ਮੋਰਚਾ:–** ਅੰਗਰੇਜ਼ ਸਰਕਾਰ ਨੇ ਵਾਇਸਰਾਇ ਦੀ ਦਿੱਲੀ ਸਥਿਤ ਕੋਠੀ ਦਾ ਰਸਤਾ ਸਿੱਧਾ ਕਰਨ ਲਈ ੧੯੧੪ ਈ. ਨੂੰ ਗੁਰਦੁਆਰਾ ਰਕਾਬਗੰਜ ਦੀ ਕੰਧ ਦਾ ਕੁਝ ਹਿੱਸਾ ਡੇਗ ਦਿੱਤਾ ਜਿਸ ’ਤੇ ਸਿੱਖਾਂ ਅੰਦਰ ਸਰਕਾਰ ਦੇ ਖ਼ਿਲਾਫ਼ ਭਾਰੀ ਰੋਸ ਪੈਦਾ ਹੋਇਆ। ੧੯੧੪ ਈ. ਵਿਚ ਪਹਿਲੀ ਵਿਸ਼ਵ ਜੰਗ ਛਿੜ ਜਾਣ ਕਾਰਨ ਰਕਾਬਗੰਜ ਦੇ ਮੋਰਚੇ ਦੀ ਜਦੋ-ਜਹਿਦ ਮੱਧਮ ਪੈ ਗਈ। ਸਤੰਬਰ, ੧੯੨੦ ਈ. ਵਿਚ ਸ. ਸਰਦੂਲ ਸਿੰਘ ਕਵੀਸ਼ਰ ਵੱਲੋਂ ਇੱਕ ਸੌ ਸਿੰਘਾਂ ਦਾ ਜਥਾ ਲਿਜਾ ਕੇ ਕੰਧ ਨੂੰ ਮੁੜ ਉਸਾਰ ਦੇਣ ਦੀ ਤਜ਼ਵੀਜ਼ ਉੱਤੇ ਅਨੇਕਾਂ ਸਿੰਘਾਂ ਨੇ ਆਪਣੇ ਨਾਮ ਪੇਸ਼ ਕੀਤੇ ਅਤੇ ਪਹਿਲੀ ਦਸੰਬਰ ੧੯੨੦ ਈ. ਨੂੰ ਇਸ ਸੌ ਸਿੰਘਾਂ ਦੇ ਜਥੇ ਨੇ ਕੰਧ ਖੜ੍ਹੀ ਕਰਨੀ ਸੀ ਪਰੰਤੂ ਸਰਕਾਰ ਨੇ ਇਸ ਤੋਂ ਪਹਿਲਾਂ ਹੀ ਕੰਧ ਬਣਾ ਦਿੱਤੀ। ਇਸ ਤਰ੍ਹਾਂ ਰਕਾਬਗੰਜ ਦੀ ਕੰਧ ਦਾ ਮੋਰਚਾ ਸਫਲ ਹੋ ਗਿਆ।[੧੭]

**ਚਾਬੀਆਂ ਦਾ ਮੋਰਚਾ:–** ਇਹ ਮੋਰਚਾ ੧੯ ਅਕਤੂਬਰ, ੧੯੨੧ ਈ. ਤੋਂ ਲੈ ਕੇ ੧੦ ਜਨਵਰੀ, ੧੯੨੨ ਈ. ਤਕ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਅਤੇ ਸ਼੍ਰੋਮਣੀ ਅਕਾਲੀ ਦਲ ਨੇ ਮਿਲ ਕੇ ਲਾਇਆ। ਅਖੀਰ ਅੰਗਰੇਜ਼ ਸਰਕਾਰ ਨੇ ਸ੍ਰੀ ਦਰਬਾਰ ਸਾਹਿਬ ਦੀਆਂ ਚਾਬੀਆਂ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਬਾਬਾ ਖੜਕ ਸਿੰਘ ਨੂੰ ਸੌਂਪ ਦਿੱਤੀਆਂ। ਇਸ ਮੋਰਚੇ ਦੀ ਜਿੱਤ ’ਤੇ ਵਧਾਈ ਦਿੰਦਿਆਂ ਮਹਾਤਮਾ ਗਾਂਧੀ ਨੇ ਕਿਹਾ ਸੀ, “ਇਹ ਦੇਸ਼ ਦੀ ਅਜ਼ਾਦੀ ਲਈ ਪਹਿਲੀ ਫੈਸਲਾਕੁਨ ਲੜਾਈ ਦੀ ਜਿੱਤ ਹੈ।”

**ਗੁਰੂ ਕੇ ਬਾਗ਼ ਦਾ ਮੋਰਚਾ:–** ਗੁਰਦੁਆਰਾ ਗੁਰੂ ਕੇ ਬਾਗ਼ ਦੇ ਮਹੰਤ ਨੂੰ ਗੁਰਦੁਆਰਾ ਸਾਹਿਬ ਦੀ ਜ਼ਮੀਨ ਤੋਂ ਲੰਗਰ ਵਾਸਤੇ ਲੱਕੜਾਂ ਵੱਢਣ ਗਏ ਸਿੱਖਾਂ ਵਿਰੁੱਧ ਸ਼ਿਕਾਇਤ ਕਰ ਕੇ ਫੜਵਾ ਦਿੱਤਾ ਜਿਸ ਦੇ ਰੋਸ ਵਜੋਂ ਮੋਰਚਾ ਅਰੰਭ ਹੋ ਗਿਆ। ੩੧ ਅਗਸਤ, ੧੯੨੨ ਈ. ਨੂੰ ੨੦੦ ਅਕਾਲੀਆਂ ਦਾ ਜਥਾ ਸ੍ਰੀ ਅੰਮ੍ਰਿਤਸਰ ਤੋਂ ਗੁਰੂ ਕੇ ਬਾਗ਼ ਗਿਆ। ਫਿਰ ਸ੍ਰੀ ਅਕਾਲ ਤਖ਼ਤ ਸਾਹਿਬ 'ਤੇ ਅਰਦਾਸ ਕਰ ਕੇ ਇੱਕ ਸੌ ਅਕਾਲੀ ਸਿੰਘਾਂ ਦਾ ਜਥਾ ਹਰ ਰੋਜ਼ ਗੁਰੂ ਕੇ ਬਾਗ਼ (ਸ੍ਰੀ ਅੰਮ੍ਰਿਤਸਰ) ਵੱਲ ਲੰਗਰ ਲਈ ਬਾਲਣ

ਲੈਣ ਜਾਂਦਾ ਸੀ। ਮੋਰਚੇ ਵਿਚ ਸ਼ਾਮਲ ਸਿੰਘਾਂ ਦੇ ਮੁਖ 'ਤੇ ਗੁਰਬਾਣੀ ਹੁੰਦੀ ਅਤੇ ਚਿਹਰੇ ਸ਼ਾਂਤ ਚਿੱਤ। ਪੁਲਿਸ ਦੀਆਂ ਅੰਨ੍ਹੇਵਾਹ ਡਾਂਗਾਂ ਖਾਂਦੇ ਵੀ ਨਾਮ-ਸਿਮਰਨ ਕਰਦੇ ਹੋਏ ਤੇ ਕਿਸੇ ਨੂੰ ਬੁਰਾ-ਭਲਾ ਨਾ ਕਹਿੰਦੇ ਅਤੇ ਤਸੀਹੇ ਝੱਲਦੇ ਰਹੇ। ਸਰ ਗੰਗਾ ਰਾਮ ਦੀ ਵਿਚੋਲਗੀ ਸਦਕਾ ੧੭ ਨਵੰਬਰ, ੧੯੨੨ ਈ. ਨੂੰ ਅੰਗਰੇਜ਼ ਸਰਕਾਰ ਨੇ ਪੁਲਿਸ ਵਾਪਸ ਬੁਲਾ ਲਈ। ੧੪ ਮਾਰਚ, ੧੯੨੩ ਈ. ਨੂੰ ਪੰਥਕ ਆਗੂ ਰਿਹਾਅ ਹੋ ਕੇ ਸ੍ਰੀ ਅੰਮ੍ਰਿਤਸਰ ਪਹੁੰਚੇ ਅਤੇ ਮੋਰਚਾ ਸਮਾਪਤ ਹੋ ਗਿਆ।

**ਗੁਰਦੁਆਰਾ ਗੰਗਸਰ ਜੈਤੋ ਦਾ ਮੋਰਚਾ:-** ਜੈਤੋ ਦੇ ਮੋਰਚੇ ਦਾ ਮੁੱਢ ਸਾਕਾ ਨਨਕਾਣਾ ਸਾਹਿਬ ਤੋਂ ਬੱਝਾ। ਸਾਕਾ ਨਨਕਾਣਾ ਸਾਹਿਬ ਦੇ ਵਿਰੋਧ ਵਿਚ ਅਕਾਲੀਆਂ ਸਮੇਤ ਨਾਭਾ ਦੇ ਮਹਾਰਾਜਾ ਟਿੱਕਾ ਰਿਪੁਦਮਨ ਸਿੰਘ ਨੇ ਵੀ ਕਾਲੀ ਦਸਤਾਰ ਸਜਾਈ। ਸਰਕਾਰ ਨੇ ਬਾਗੀ ਜਾਣ ਕੇ ਗੱਦੀ ਤੋਂ ਲਾਹ ਦਿੱਤਾ ਅਤੇ ਸਿੱਖਾਂ ਵੱਲੋਂ ਅੰਦੋਲਨ ਸ਼ੁਰੂ ਹੋ ਗਿਆ। ਨਾਭਾ ਅੰਦੋਲਨ ਦੌਰਾਨ ਜਦੋਂ ਸਿੰਘਾਂ ਨੂੰ ਪਤਾ ਲੱਗਾ ਕਿ ਸਰਕਾਰ ਵੱਲੋਂ ਜੈਤੋ ਵਿਖੇ ਰੱਖੇ ਗਏ ਅਖੰਡ ਪਾਠ ਸਾਹਿਬ ਨੂੰ ਖੰਡਿਤ ਕਰ ਦਿੱਤਾ ਗਿਆ ਹੈ ਤਾਂ ਫਰਵਰੀ, ੧੯੨੪ ਈ. ਨੂੰ ੫੦੦ ਸਿੰਘਾਂ ਦਾ ਜਥਾ ਰੋਜ਼ਾਨਾ ਸ੍ਰੀ ਅੰਮ੍ਰਿਤਸਰ ਤੋਂ ਜੈਤੋ ਵੱਲ ਕੂਚ ਕਰਨ ਲੱਗਾ। ੨੧ ਫਰਵਰੀ, ੧੯੨੪ ਈ. ਨੂੰ ਗੋਲੀ ਚਲਾ ਕੇ ਜੈਤੋ ਵਿਖੇ ਪਹੁੰਚੇ ਇਕ ਜਥੇ ਦੇ ਕਈ ਸਿੰਘ ਸ਼ਹੀਦ ਕਰ ਦਿੱਤੇ ਗਏ। ਮੋਰਚਾ ਫਤਿਹ ਹੋਣ ਉਪਰੰਤ ੨੧ ਜੁਲਾਈ, ੧੯੨੫ ਈ. ਨੂੰ ਨਵੇਂ ਸਿਰਿਓਂ ਸ੍ਰੀ ਅਖੰਡ ਪਾਠ ਸਾਹਿਬ ਅਰੰਭ ਕੀਤੇ ਗਏ। ਇਸ ਵਿਚ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਸ. ਬਹਾਦਰ ਮਹਿਤਾਬ ਸਿੰਘ ਅਤੇ ਸ਼੍ਰੋਮਣੀ ਅਕਾਲੀ ਦਲ ਦੇ ਪ੍ਰਧਾਨ ਸ. ਸਰਮੁਖ ਸਿੰਘ ਸਮੇਤ ਹਜ਼ਾਰਾਂ ਸਿੱਖਾਂ ਨੇ ਜੇਲ੍ਹ ਕੱਟੀ।

**ਮੋਰਚਾ ਭਾਈ ਫੇਰੂ:-** ਭਾਈ ਫੇਰੂ ਜੀ ਦਾ ਗੁਰਦੁਆਰਾ ਪਿੰਡ ਮੀਏਂ ਕੇ ਮੌੜ, ਤਹਿਸੀਲ ਚੂਹਣੀਆਂ, ਜ਼ਿਲ੍ਹਾ ਲਾਹੌਰ ਵਿਚ ਸਥਿਤ ਹੈ। ੨੧ ਦਸੰਬਰ, ੧੯੨੨ ਈ. ਨੂੰ ਮਹੰਤ ਕਿਸ਼ਨ ਦਾਸ ਨੇ ਚਾਰ ਸੌ ਰੁਪਏ ਮਹੀਨਾ ਲੈਣਾ ਮੰਨ ਕੇ ੨੮ ਦਸੰਬਰ ਨੂੰ ਗੁਰਦੁਆਰੇ ਦਾ ਪ੍ਰਬੰਧ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ ਨੂੰ ਸੌਂਪ ਦਿੱਤਾ। ਕੁਝ ਚਿਰ ਬਾਅਦ ਉਹ ਸਮਝੌਤੇ ਤੋਂ ਫਿਰ ਗਿਆ ਅਤੇ ਗੁਰਦੁਆਰੇ ਦੇ ਮੈਨੇਜਰ 'ਤੇ ਮੁਕੱਦਮਾ ਕਰ ਦਿੱਤਾ। ੭ ਦਸੰਬਰ, ੧੯੨੩ ਈ. ਨੂੰ ਪੁਲਿਸ ਨੇ ਮੈਨੇਜਰ ਤੇ ਦਸ ਹੋਰ ਸਿੰਘਾਂ ਨੂੰ ਗ੍ਰਿਫ਼ਤਾਰ ਕਰ ਲਿਆ। ਡਿਪਟੀ ਕਮਿਸ਼ਨਰ ਲਾਹੌਰ ਨੇ ਗੁਰਦੁਆਰੇ ਦੀ ਜ਼ਮੀਨ ਦਾ ਇੰਤਕਾਲ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਨਾਂ ਕਰ ਦਿੱਤਾ। ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੇ ਜ਼ਮੀਨ ਦਾ ਕਬਜ਼ਾ ਲੈਣਾ ਚਾਹਿਆ, ਮਹੰਤ ਨੇ ਪੁਲਿਸ ਦੀ ਮਦਦ ਮੰਗੀ, ਪੁਲਿਸ ਨੇ ੩੪ ਅਕਾਲੀਆਂ ਅਤੇ ਮੁਜਾਰਿਆਂ ਨੂੰ ੨ ਜਨਵਰੀ, ੧੯੨੪ ਈ. ਨੂੰ ਗ੍ਰਿਫ਼ਤਾਰ ਕਰ ਲਿਆ। ੫ ਜਨਵਰੀ, ੧੯੨੪ ਈ. ਨੂੰ ਭਾਈ ਫੇਰੂ ਵਿਚ ਮੋਰਚਾ ਲੱਗ ਗਿਆ। ਹਰ ਰੋਜ਼ ੨੫ ਸਿੰਘਾਂ ਦਾ ਜਥਾ ਜਾ ਕੇ ਗ੍ਰਿਫ਼ਤਾਰੀਆਂ ਦਿੰਦਾ ਰਿਹਾ। ਛੇ ਹਜ਼ਾਰ ਤੋਂ ਵੱਧ ਗ੍ਰਿਫ਼ਤਾਰੀਆਂ ਹੋਈਆਂ। ੨੦

ਸਤੰਬਰ, ੧੯੨੫ ਈ. ਨੂੰ ਭਾਈ ਫੇਰੂ ਵਿਚ ਇਕ ਖ਼ੂਨ ਹੋ ਜਾਣ ਕਾਰਨ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੇ ਮੋਰਚਾ ਬੰਦ ਕਰ ਦਿੱਤਾ। ਗੁਰਦੁਆਰਾ ਕਾਨੂੰਨ ਬਣ ਜਾਣ 'ਤੇ ਜਾਇਦਾਦ ਦਾ ਝਗੜਾ ਮੁੱਕ ਗਿਆ। ਗੁਰਦੁਆਰਾ ਪ੍ਰਬੰਧ ਅਤੇ ਜ਼ਮੀਨ ਦਾ ਕਬਜ਼ਾ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ ਨੂੰ ਮਿਲ ਗਿਆ।[੧੮]

**ਡਸਕੇ ਦਾ ਮੋਰਚਾ:-** ਸਿਆਲਕੋਟ ਦੇ ਨਗਰ ਡਸਕਾ ਵਿਚ ਭਾਈ ਵਰਿਆਮ ਸਿੰਘ ਦਾ ਗੁਰਦੁਆਰਾ ਹੈ। ਉੱਥੋਂ ਦੇ ਇੰਤਜ਼ਾਮ ਸਬੰਧੀ ਕੁਝ ਚਿਰ ਤੋਂ ਹਿੰਦੂਆਂ ਅਤੇ ਸਿੱਖਾਂ ਵਿਚ ਝਗੜਾ ਚੱਲਦਾ ਆਉਂਦਾ ਸੀ। ਗੁਰਦੁਆਰੇ ਦਾ ਇੰਤਜ਼ਾਮ ਸਿੱਖਾਂ ਕੋਲ ਸੀ ਅਤੇ ਦੁਕਾਨਾਂ ਹਿੰਦੂਆਂ ਕੋਲ ਸਨ। ਸਿੱਖਾਂ ਨੇ ਹਿੰਦੂਆਂ ਤੋਂ ਦੁਕਾਨਾਂ ਦਾ ਕਬਜ਼ਾ ਲੈਣ ਦੀ ਕੋਸ਼ਿਸ਼ ਕੀਤੀ ਪਰ ਉਹ ਅਦਾਲਤੀ ਤਰੀਕੇ ਨਾਲ ਕਾਮਯਾਬ ਨਾ ਹੋ ਸਕੇ। ਇਸ 'ਤੇ ਬਾਬਾ ਖੜਕ ਸਿੰਘ, ਪ੍ਰਧਾਨ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ ਨੇ ਮੋਰਚਾ ਲਾਉਣ ਦਾ ਐਲਾਨ ਕਰ ਦਿੱਤਾ ਅਤੇ ੧੭ ਅਗਸਤ, ੧੯੩੧ ਈ. ਨੂੰ ੨੫ ਸਿੰਘਾਂ ਦਾ ਜਥਾ ਲੈ ਕੇ ਜੇਲ੍ਹ ਚਲੇ ਗਏ। ੪ ਅਕਤੂਬਰ, ੧੯੩੧ ਈ. ਨੂੰ ਮਾਸਟਰ ਤਾਰਾ ਸਿੰਘ ਨੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦਾ ਜਰਨਲ ਇਜਲਾਸ ਸੱਦ ਕੇ ਸਮੂਹ ਮੈਂਬਰਾਂ ਨੂੰ ਗੁਰਦੁਆਰੇ ਦੇ ਸਤਿਕਾਰ ਲਈ ਕੁਰਬਾਨੀਆਂ ਕਰ ਕੇ ਪੰਥ ਦੀ ਅਗਵਾਈ ਕਰਨ ਲਈ ਅਪੀਲ ਕੀਤੀ। ਮਾਸਟਰ ਤਾਰਾ ਸਿੰਘ ਨੇ ਆਪਣੇ ਜਥੇ ਸਮੇਤ ਗ੍ਰਿਫ਼ਤਾਰੀ ਦਿੱਤੀ।[੧੯] ਇਸ ਤੋਂ ਬਾਅਦ ਬਕਾਇਦਾ ਜਥੇ ਜਾਣ ਲੱਗ ਪਏ। ਗੁਰਦੁਆਰੇ ਸਬੰਧੀ ਸਾਲਸੀ ਫ਼ੈਸਲਾ ਹੋਇਆ...। ਇਸ ਫ਼ੈਸਲੇ ਨੂੰ ਸਾਰਿਆਂ ਨੇ ਕਬੂਲ ਕਰ ਲਿਆ ਅਤੇ ਮੋਰਚਾ ਫਤਿਹ ਹੋ ਗਿਆ।

**ਕਿਰਪਾਨ ਦੀ ਅਜ਼ਾਦੀ ਦਾ ਮੋਰਚਾ:-** ਹਿੰਦੁਸਤਾਨ ਦੇ ਅਸਲਾ ਐਕਟ (xi ੧੮੭੮) ਅਨੁਸਾਰ ਬਿਨਾਂ ਲਾਇਸੰਸ ਜਾਂ ਛੋਟ ਦੇ ਕੋਈ ਵੀ ਆਪਣੇ ਪਾਸ ਹਥਿਆਰ ਨਹੀਂ ਸੀ ਰੱਖ ਸਕਦਾ। ਇਸ ਲਈ ਸਿੱਖਾਂ ਦੇ ਕਿਰਪਾਨ ਪਾਉਣ ਉੱਪਰ ਵੀ ਪਾਬੰਦੀ ਲਗਾ ਦਿੱਤੀ ਗਈ। ਸਿੱਖਾਂ ਨੇ ਕਿਰਪਾਨ ਰੱਖਣ ਦੀ ਅਜ਼ਾਦੀ ਲਈ ਮੋਰਚਾ ਸ਼ੁਰੂ ਕਰ ਦਿੱਤਾ। ਹਜ਼ਾਰਾਂ ਸਿੱਖਾਂ ਨੂੰ ਅਸਲਾ ਐਕਟ ਦੀ ਉਲੰਘਣਾ ਕਾਰਨ ਜੇਲ੍ਹ ਭੇਜਿਆ ਗਿਆ। ਕਿਰਪਾਨ ਬਣਾਉਣ ਵਾਲੀਆਂ ਫੈਕਟਰੀਆਂ ਉੱਪਰ ਛਾਪੇ ਮਾਰੇ ਗਏ ।ਇਸ ਮੋਰਚੇ ਦੇ ਹੱਕ ਵਿਚ ਪ੍ਰਚਾਰ ਕਰਨ ਲਈ ੧੯੨੨ ਈ. ਵਿਚ 'ਕਿਰਪਾਨ ਬਹਾਦਰ' ਨਾਂ ਦੀ ਸਪਤਾਹਿਕ ਪੱਤ੍ਰਿਕਾ ਜਾਰੀ ਕੀਤੀ ਗਈ ਜਿਸ ਦੇ ਸੰਪਾਦਕ ਸ. ਸੇਵਾ ਸਿੰਘ ਨੇ ਆਪਣੇ ਲੇਖਾਂ ਰਾਹੀਂ ਲੋਕ ਰਾਏ ਕਾਇਮ ਕਰਨ ਵਿਚ ਉਸਾਰੂ ਭੂਮਿਕਾ ਨਿਭਾਈ। ਤਿੰਨ ਫੁੱਟੀ ਕਿਰਪਾਨ ਰੱਖਣ ਕਾਰਨ ਪਕੜੇ ਗਏ ਸਿੱਖਾਂ ਨੂੰ 'ਕਿਰਪਾਨ ਬਹਾਦਰ' ਦਾ ਖ਼ਿਤਾਬ ਦਿੱਤਾ ਜਾਣ ਲੱਗਿਆ। ਸੰਨ ੧੯੨੨ ਵਿਚ ਸਰਕਾਰ ਅਤੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵਿਚ ਸਮਝੌਤਾ ਹੋ ਗਿਆ ਅਤੇ ਕਿਰਪਾਨ ਰੱਖਣ ਉੱਤੇ ਪਾਬੰਦੀ ਖਤਮ ਕਰ ਦਿੱਤੀ ਗਈ। ਇਸ ਨਾਲ ਕਿਰਪਾਨ ਦਾ ਮੋਰਚਾ ਖਤਮ ਹੋ ਗਿਆ।[੨੦]

**ਗੁਰਦੁਆਰਾ ਸੀਸ ਗੰਜ ਸਾਹਿਬ (ਦਿੱਲੀ) ਦਾ ਮੋਰਚਾ:-** ਸਮੇਂ ਦੀਆਂ ਸਰਕਾਰਾਂ ਨੂੰ ਇਸ ਗੱਲ ਦਾ ਅਹਿਸਾਸ ਸੀ ਕਿ ਸਿੱਖਾਂ ਲਈ ਗੁਰਦੁਆਰਾ ਸਾਹਿਬਾਨ ਸ਼ਕਤੀ ਦਾ ਸੋਮਾ ਹਨ। ਇਸ ਲਈ ਸਿੱਖ ਸ਼ਕਤੀ ਨੂੰ ਕਮਜ਼ੋਰ ਕਰਨ ਵਾਸਤੇ ਗੁਰਦੁਆਰਾ ਸਾਹਿਬਾਨ ਦਾ ਪ੍ਰਬੰਧ ਸਿੱਧੇ ਤੌਰ 'ਤੇ ਆਪਣੇ ਚਹੇਤਿਆਂ ਰਾਹੀਂ ਆਪਣੇ ਹੱਥਾਂ ਵਿਚ ਕਰਨਾ ਚਾਹੁੰਦੀਆਂ ਸਨ। ਦਿੱਲੀ ਦੇ ਗੁਰਦੁਆਰਾ ਸਾਹਿਬਾਨ ਨੂੰ ਸੰਗਤੀ ਪ੍ਰਬੰਧ ਹੇਠ ਲਿਆਉਣ ਲਈ ਸੰਤ ਫਤਹਿ ਸਿੰਘ ਨੇ ਦਿੱਲੀ ਗੁਰਦੁਆਰਾ ਐਕਟ ਬਣਵਾਉਣ ਲਈ ਮਈ ੧੯੭੧ ਈ. ਨੂੰ ਮੋਰਚੇ ਦਾ ਐਲਾਨ ਕਰ ਦਿੱਤਾ ਅਤੇ ਜਥੇ ਸਮੇਤ ੧੫ ਅਗਸਤ, ੧੯੭੧ ਈ. ਨੂੰ ਦਿੱਲੀ ਜਾ ਕੇ ਗ੍ਰਿਫਤਾਰੀ ਦਿੱਤੀ। ਬਕਾਇਦਾ ਜਥੇ ਗ੍ਰਿਫਤਾਰੀਆਂ ਦੇਣ ਜਾਂਦੇ ਰਹੇ। ਇਸ ਵਿਚ ਸ. ਪ੍ਰਕਾਸ਼ ਸਿੰਘ ਬਾਦਲ, ਸ. ਤੋਤਾ ਸਿੰਘ ਅਤੇ ਹੋਰ ਬਹੁਤ ਸਾਰੇ ਅਕਾਲੀ ਆਗੂਆਂ ਸਮੇਤ ਲਗਪਗ ੧੯੦੦੦ ਸਿੱਖਾਂ ਨੇ ਗ੍ਰਿਫਤਾਰੀਆਂ ਦਿੱਤੀਆਂ। ੩ ਦਸੰਬਰ, ੧੯੭੧ ਈ. ਨੂੰ ਭਾਰਤ-ਪਾਕ ਜੰਗ ਛਿੜਣ ਕਾਰਨ ਭਾਰਤ ਸਰਕਾਰ ਨੇ ਇਸ ਮੰਗ ਨੂੰ ਪ੍ਰਵਾਨ ਕਰ ਲਿਆ। ਅੱਜ ਇਸੇ ਗੁਰਦੁਆਰਾ ਐਕਟ ਅਨੁਸਾਰ ਦਿੱਲੀ ਸਿੱਖ ਗੁਰਦੁਆਰਾ ਮੈਨੇਜਮੈਂਟ ਕਮੇਟੀ ਚੱਲ ਰਹੀ ਹੈ।

**ਗੁਰਦੁਆਰਾ ਨਾਨਕਪੁਰੀ ਮੇਰਠ ਦਾ ਮੋਰਚਾ:-** ਮੇਰਠ ਕੈਂਟ ਦੇ ਸਬਜ਼ੀ ਮੰਡੀ ਇਲਾਕੇ ਵਿਚ ਸਥਿਤ ਗੁਰਦੁਆਰਾ ਨਾਨਕਪੁਰੀ ਦੀ ਜ਼ਮੀਨ ਦਾ ਵਿਵਾਦ ਚੱਲਦਾ ਸੀ। ਕਾਂਗਰਸ ਦੁਆਰਾ ਆਪਣੇ ਰਾਜਨੀਤਕ ਮਨੋਰਥਾਂ ਲਈ ਕਬਜ਼ਾਧਾਰਕਾਂ ਨੂੰ ਸ਼ਹਿ ਦਿੱਤੀ ਜਾ ਰਹੀ ਸੀ। ੧੦ ਜਨਵਰੀ, ੧੯੮੦ ਈ. ਨੂੰ ਉੱਤਰ ਪ੍ਰਦੇਸ਼ ਦੀ ਸਰਕਾਰ ਨੇ ਇਸ ਗੁਰਦੁਆਰੇ ਨੂੰ ਸੀਲ ਕਰ ਦਿੱਤਾ ਤਾਂ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੇ ਮੋਰਚਾ ਅਰੰਭ ਕਰ ਦਿੱਤਾ। ਇਹ ਮੋਰਚਾ ਪੰਦਰ੍ਹਾਂ ਦਿਨ ਚੱਲਿਆ। ਇਸ ਵਿਚ ਜਥੇਦਾਰ ਗੁਰਚਰਨ ਸਿੰਘ ਟੌਹੜਾ, ਪ੍ਰੋ. ਕਿਰਪਾਲ ਸਿੰਘ ਬਡੂੰਗਰ, ਸਾਬਕਾ ਪ੍ਰਧਾਨ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਡਾ. ਰਜਿੰਦਰ ਕੌਰ ਐਮ. ਪੀ., ਸ. ਦਿਲਮੇਘ ਸਿੰਘ, ਸਾਬਕਾ ਸਕੱਤਰ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਸਮੇਤ ੩੦੦ ਤੋਂ ਵੱਧ ਸਿੱਖਾਂ ਨੇ ਗ੍ਰਿਫ਼ਤਾਰੀਆਂ ਦਿੱਤੀਆਂ। ੧੯ ਮਾਰਚ, ੧੯੮੦ ਈ. ਨੂੰ ਗੁਰਦੁਆਰਾ ਸਾਹਿਬ ਨੂੰ ਖੋਲ ਦਿੱਤਾ ਗਿਆ ਤੇ ਮੋਰਚਾ ਫਤਿਹ ਹੋ ਗਿਆ।[੨੧]

## ਰਾਜਸੀ ਮੋਰਚੇ

**ਪੰਜਾਬੀ ਸੂਬਾ ਮੋਰਚਾ:-** ਦੇਸ਼ ਦੀ ਵੰਡ ਤੋਂ ਬਾਅਦ ਭਾਸ਼ਾ ਦੇ ਆਧਾਰ 'ਤੇ ਸੂਬਿਆਂ ਦੇ ਪੁਨਰਗਠਨ ਦੀ ਗੱਲ ਚੱਲੀ। ਪੰਜਾਬੀ ਭਾਸ਼ਾ ਦੇ ਆਧਾਰ 'ਤੇ ਪੰਜਾਬੀ ਸੂਬੇ ਦੀ ਕਾਇਮੀ ਪ੍ਰਤੀ ਕੇਂਦਰ ਸਰਕਾਰ ਦਾ ਰਵੱਈਆ ਨਾਂਹ-ਪੱਖੀ ਦੇਖ ਕੇ ਮਾਸਟਰ ਤਾਰਾ ਸਿੰਘ ਵੱਲੋਂ ੧੦ ਮਈ, ੧੯੫੪ ਨੂੰ ਜਥੇ ਸਮੇਤ ਗ੍ਰਿਫ਼ਤਾਰੀ ਦੇ ਕੇ ਪੰਜਾਬੀ ਸੂਬਾ ਮੋਰਚਾ ਅਰੰਭ ਕਰ ਦਿੱਤਾ ਗਿਆ। ਵੱਖ-ਵੱਖ ਉਤਰਾਵਾਂ-ਚੜ੍ਹਾਵਾਂ ਵਿੱਚੋਂ ਗੁਜ਼ਰਦਾ, ਇਤਿਹਾਸਿਕ ਪੈੜਾਂ ਸਿਰਜਦਾ ੧ ਨਵੰਬਰ, ੧੯੬੬ ਈ. ਨੂੰ ਪੰਜਾਬੀ ਸੂਬਾ ਬਣ ਜਾਣ ਨਾਲ ਇਹ ਮੋਰਚਾ ਫਤਿਹ ਹੋ ਗਿਆ। ਇਸ ਮੋਰਚੇ ਵਿਚ ਸਤਵੰਜਾ ਹਜ਼ਾਰ ਤੋਂ ਵੱਧ

ਸਿੱਖਾਂ ਨੇ ਜੇਲ੍ਹਾਂ ਕੱਟੀਆਂ ਅਤੇ ਕੁਝ ਸ਼ਹੀਦ ਵੀ ਹੋਏ।

**ਪੰਜਾਬੀ ਸੂਬਾ ਜ਼ਿੰਦਾਬਾਦ ਮੋਰਚਾ:-** ਸਰਕਾਰ ਨੇ ੬ ਅਪ੍ਰੈਲ, ੧੯੫੫ ਈ. ਨੂੰ ਪੰਜਾਬੀ ਸੂਬਾ ਜ਼ਿੰਦਾਬਾਦ ਨਾਹਰੇ 'ਤੇ ਪਾਬੰਦੀ ਲਗਾ ਦਿੱਤੀ। ਸ਼੍ਰੋਮਣੀ ਅਕਾਲੀ ਦਲ ਨੇ ੧੦ ਮਈ, ੧੯੫੫ ਈ. ਨੂੰ ਇਸ ਪਾਬੰਦੀ ਖਿਲਾਫ ਮੋਰਚਾ ਖੋਲ੍ਹ ਦਿੱਤਾ। ਮਾਸਟਰ ਤਾਰਾ ਸਿੰਘ ਨੇ "ਪੰਜਾਬੀ ਸੂਬਾ ਜ਼ਿੰਦਾਬਾਦ" ਦਾ ਨਾਹਰਾ ਲਾ ਕੇ ਗ੍ਰਿਫਤਾਰੀ ਦਿੱਤੀ। ਸਰਕਾਰ ਨੇ ਇਸ ਮੋਰਚੇ ਨੂੰ ਫੇਲ੍ਹ ਕਰਨ ਲਈ ੩-੪ ਜੁਲਾਈ ਦੀ ਰਾਤ ਨੂੰ ਪੁਲਿਸ ਭੇਜ ਕੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਅਤੇ ਸ਼੍ਰੋਮਣੀ ਅਕਾਲੀ ਦਲ ਦੇ ਦਫਤਰਾਂ ਉੱਪਰ ਕਬਜ਼ੇ ਕਰ ਕੇ ਵਰਕਰਾਂ ਨੂੰ ਗ੍ਰਿਫ਼ਤਾਰ ਕਰ ਲਿਆ। ਪੁਲਿਸ ਨੇ ਗੋਲੀ ਵੀ ਚਲਾਈ ਅਤੇ ਸ੍ਰੀ ਦਰਬਾਰ ਸਾਹਿਬ ਪਰਕਰਮਾ ਵਿਚ ਅੱਥਰੂ ਗੈਸ ਦੇ ਗੋਲੇ ਵੀ ਸੁੱਟੇ। ਸਿੱਖ ਵਹੀਰਾਂ ਘੱਤ ਕੇ ਸ੍ਰੀ ਦਰਬਾਰ ਸਾਹਿਬ ਵੱਲ ਆਉਣ ਲੱਗੇ। ੭ ਜੁਲਾਈ ਨੂੰ ਸ੍ਰੀ ਦਰਬਾਰ ਸਾਹਿਬ ਕੰਪਲੈਕਸ ਵਿੱਚੋਂ ਪੁਲਿਸ ਵਾਪਸ ਬੁਲਾ ਲਈ। ੧੨ ਜੁਲਾਈ ਨੂੰ ਸਰਕਾਰ ਨੇ "ਪੰਜਾਬੀ ਸੂਬਾ ਜ਼ਿੰਦਾਬਾਦ" ਨਾਹਰੇ ਤੋਂ ਪਾਬੰਦੀ ਹਟਾ ਲਈ। ਜਿਸ ਨਾਲ ਇਹ ਮੋਰਚਾ ਫਤਿਹ ਹੋ ਗਿਆ। ਇਸ ਮੋਰਚੇ ਵਿਚ ੧੨੦੦੦ ਸਿੰਘਾਂ ਨੇ ਗ੍ਰਿਫਤਾਰੀਆਂ ਦਿੱਤੀਆਂ।[੨੨]

**ਐਮਰਜੈਂਸੀ ਮੋਰਚਾ:-** ਭਾਰਤ ਸਰਕਾਰ ਵੱਲੋਂ ੨੬ ਜੂਨ, ੧੯੭੫ ਈ. ਨੂੰ ਦੇਸ਼ ਅੰਦਰ ਐਮਰਜੈਂਸੀ ਦਾ ਐਲਾਨ ਕਰ ਦਿੱਤਾ। ਸ਼੍ਰੋਮਣੀ ਅਕਾਲੀ ਦਲ ਨੇ ਇਸ ਐਮਰਜੈਂਸੀ ਦਾ ਵਿਰੋਧ ਕਰਦਿਆਂ ੯ ਜੁਲਾਈ, ੧੯੭੫ ਈ. ਨੂੰ ਐਮਰਜੈਂਸੀ ਖ਼ਿਲਾਫ ਮੋਰਚਾ ਲਗਾ ਦਿੱਤਾ। ਪਹਿਲੇ ਦਿਨ ਪੰਜ ਸੀਨੀਅਰ ਆਗੂਆਂ ਜਥੇਦਾਰ ਗੁਰਚਰਨ ਸਿੰਘ ਟੌਹੜਾ, ਸ. ਪ੍ਰਕਾਸ਼ ਸਿੰਘ ਬਾਦਲ, ਜਥੇਦਾਰ ਜਗਦੇਵ ਸਿੰਘ ਤਲਵੰਡੀ, ਸ. ਆਤਮਾ ਸਿੰਘ ਅਤੇ ਸ. ਬਸੰਤ ਸਿੰਘ ਖਾਲਸਾ ਨੇ ਗ੍ਰਿਫਤਾਰੀ ਦਿੱਤੀ। ਫਿਰ ੧੬ ਜੁਲਾਈ, ੧੯੭੫ ਨੂੰ ਸ. ਜਸਵਿੰਦਰ ਸਿੰਘ (ਬਰਾੜ) ਦੀ ਅਗਵਾਈ ਵਿਚ ੭੫ ਸਿੰਘਾਂ ਦੀ ਗ੍ਰਿਫਤਾਰੀ ਨਾਲ ਮੋਰਚਾ ਪੱਕੇ ਪੈਰੀਂ ਸ਼ੁਰੂ ਹੋ ਗਿਆ। ੧੮ ਜਨਵਰੀ, ੧੯੭੭ ਈ. ਨੂੰ ਸਰਕਾਰ ਨੇ ਐਮਰਜੈਂਸੀ ਵਾਪਸ ਲੈ ਲਈ। ਸਾਰੇ ਅਕਾਲੀ ਸਿੰਘ ਰਿਹਾਅ ਹੋ ਕੇ ੨੩ ਜਨਵਰੀ, ੧੯੭੭ ਈ. ਸ੍ਰੀ ਅੰਮ੍ਰਿਤਸਰ ਸਾਹਿਬ ਪਹੁੰਚੇ, ਮੋਰਚੇ ਦੀ ਫਤਿਹ ਦੀ ਅਰਦਾਸ ਕੀਤੀ ਗਈ। ਇਸ ਮੋਰਚੇ ਵਿਚ ੪੩੦੦੦ ਸਿੰਘਾਂ ਨੇ ਗ੍ਰਿਫਤਾਰੀਆਂ ਦਿੱਤੀਆਂ।

**ਨਹਿਰ ਰੋਕੂ ਮੋਰਚਾ (ਕਪੂਰੀ ਦਾ ਮੋਰਚਾ):-** ਪੰਜਾਬ ਦੇ ਪਾਣੀਆਂ ਉੱਪਰ ਡਾਕਾ ਮਾਰਦਿਆਂ ਇੰਦਰਾ ਗਾਂਧੀ ਨੇ ੮ ਅਪ੍ਰੈਲ, ੧੯੮੨ ਈ. ਨੂੰ ਕਪੂਰੀ ਜਿਲ੍ਹਾ ਪਟਿਆਲਾ ਵਿਖੇ ਸਤਲੁਜ-ਯਮੁਨਾ ਲਿੰਕ ਨਹਿਰ ਦਾ ਨੀਂਹ ਪੱਥਰ ਰੱਖਿਆ। ੨੪ ਮਈ, ੧੯੮੨ ਈ. ਨੂੰ ਸ. ਗੁਰਚਰਨ ਸਿੰਘ ਟੌਹੜਾ, ਪ੍ਰਧਾਨ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੇ ਹਜ਼ਾਰਾਂ ਵਰਕਰਾਂ ਸਮੇਤ ਨਹਿਰੂ ਰੋਕੂ ਮੋਰਚੇ ਸੰਬੰਧੀ ਆਪਣੇ ਆਪ ਨੂੰ ਪੇਸ਼ ਕੀਤਾ ਅਤੇ ਕਰੇਨਾਂ ਨਾਲ ਪੁੱਟੀ ਗਈ ਮਿੱਟੀ ਟੋਇਆਂ ਵਿਚ ਸੁਟ ਕੇ ਸਰਕਾਰ ਨੂੰ ਵੰਗਾਰਿਆ।[੨੩] ਬਾਅਦ ਵਿਚ ੨੧-੨੧ ਸਿੰਘ ਇਸ ਮੋਰਚੇ ਵਿਚ ਜਾਂਦੇ

ਰਹੇ ਐਸ. ਵਾਈ. ਐਲ. ਦਾ ਪੰਜਾਬ ਨੂੰ ਅੱਜ ਤਕ ਕੋਈ ਨਿਆਂ ਨਹੀਂ ਮਿਲਿਆ।
**ਧਰਮ ਯੁੱਧ ਮੋਰਚਾ:-** ਸਿੱਖਾਂ ਦੀਆਂ ਧਾਰਮਿਕ, ਰਾਜਸੀ ਅਤੇ ਆਰਥਿਕ ਮੰਗਾਂ ਮਨਵਾਉਣ ਲਈ ੪ ਅਗਸਤ, ੧੯੮੨ ਈ. ਨੂੰ ਸ. ਪ੍ਰਕਾਸ਼ ਸਿੰਘ ਬਾਦਲ ਵੱਲੋਂ ੧੨੦੦ ਅਕਾਲੀਆਂ ਸਮੇਤ ਗ੍ਰਿਫਤਾਰੀ ਦੇ ਕੇ ਧਰਮ ਯੁੱਧ ਮੋਰਚੇ ਦਾ ਅਰੰਭ ਕੀਤਾ ਗਿਆ।[੨੪] ਕਈ ਉਤਰਾਵਾਂ ਚੜ੍ਹਾਵਾਂ ਵਿੱਚੋਂ ਗੁਜ਼ਰਦਿਆਂ ਇਹ ਮੋਰਚਾ ਲੰਮਾ ਸਮਾਂ ਚਲਦਾ ਰਿਹਾ। ਇਸ ਮੋਰਚੇ ਵਿਚ ਲੱਖਾਂ ਲੋਕਾਂ ਨੇ ਗ੍ਰਿਫਤਾਰੀਆਂ ਦਿੱਤੀਆਂ। ੬ ਜੂਨ, ੧੯੮੪ ਈ. ਘੱਲੂਘਾਰਾ ਵਾਪਰ ਗਿਆ। ਸਿੱਖਾਂ ਨੂੰ ਕੇਂਦਰ ਸਰਕਾਰ ਕੋਲੋਂ ਪੰਜਾਬ ਦੀਆਂ ਹੱਕੀ ਮੰਗਾਂ ਦਾ ਨਿਆਂ ਅਜੇ ਤਕ ਨਹੀਂ ਮਿਲਿਆ।

## ਹਵਾਲੇ ਅਤੇ ਟਿੱਪਣੀਆਂ:


੧. ਡਾ. ਰਾਜਿੰਦਰ ਸਿੰਘ (ਸੰਪਾ.), *ਫ਼ਾਰਸੀ-ਪੰਜਾਬੀ ਕੋਸ਼,* ਪੰਜਾਬੀ ਯੂਨੀ., ਪਟਿਆਲਾ,੧੯੯੬, ਸਫ਼ਾ ੬੬੮
੨. ਭਾਈ ਕਾਨ੍ਹ ਸਿੰਘ ਨਾਭਾ, *ਮਹਾਨ ਕੋਸ਼,* ਨੈਸ਼ਨਲ ਬੁੱਕ ਸ਼ਾਪ, ੧੯੯੮, ਸਫਾ ੯੯੯.
੩. श्री नवल जी, (सम्पा.) *नालन्दा विशाल शब्द सागर,* न्यू इम्पीरियल बुक डिपो, नई सड़क, देहली, पृष्ठ ११२८
੪.*-ਜਨਮ ਜਨਮ ਕੇ ਲਾਗੇ ਬਿਖੁ ਮੋਰਚਾ ਲਗਿ ਸੰਗਤਿ ਸਾਧ ਸਵਾਰੀ॥(ਸ੍ਰੀ ਗੁਰੂ ਗ੍ਰੰਥ ਸਾਹਿਬ, ੬੬੬)*
*-ਕਹੁ ਨਾਨਕ ਮੋਰਚਾ ਗੁਰਿ ਲਾਹਿਓ ਤਹ ਗਰਭ ਜੋਨਿ ਕਹਿ ਆਵੈ॥(ਸ੍ਰੀ ਗੁਰੂ ਗ੍ਰੰਥ ਸਾਹਿਬ, ੯੭੮)*
*-ਇਹੁ ਮਨੁ ਆਰਸੀ ਕੋਈ ਗੁਰਮੁਖਿ ਵੇਖੈ॥ ਮੋਰਚਾ ਨਾ ਲਾਗੈ ਜਾ ਹਉਮੈ ਸੋਖੈ॥*
*(ਸ੍ਰੀ ਗੁਰੂ ਗ੍ਰੰਥ ਸਾਹਿਬ, ੧੧੫)*
*-ਭਇਓ ਅਨੁਗ੍ਰਹੁ ਮਿਟਿਓ ਮੋਰਚਾ ਅਮੋਲ ਪਦਾਰਥੁ ਲਾਧਿਓ॥ (ਸ੍ਰੀ ਗੁਰੂ ਗ੍ਰੰਥ ਸਾਹਿਬ, ੫੩੦)*
੫. *ਮਹਾਨ ਕੋਸ਼,* ਉਕਤ
੬. ਐਸ.ਐਸ. (ਜੋਸ਼ੀ) (ਸੰਪਾ.), *ਪੰਜਾਬੀ ਅੰਗਰੇਜ਼ੀ ਕੋਸ਼,* ਪੰਜਾਬੀ ਯੂਨੀਵਰਸਿਟੀ, ਪਟਿਆਲਾ, ੧੯੭੪, ਸਫ਼ਾ ੭੩੬
੭. *Oxford Dictionary,* (English to English and English to Hindi), p. 30, 26
੮. ਸ. ਬਖ਼ਸ਼ੀ ਸਿੰਘ ਆਦਿਲ, *ਅਕਾਲੀ ਮੋਰਚਾ ੧੯੮੨,* ਨਵੀਨ ਪ੍ਰਕਾਸ਼ਨ, ਸ੍ਰੀ ਅੰਮ੍ਰਿਤਸਰ, ੧੯੯੦, ਸਫ਼ਾ ੧੩
੮. ਡਾ. ਰਤਨ ਸਿੰਘ ਜੱਗੀ, *ਸਿੱਖ ਪੰਥ ਵਿਸ਼ਵ ਕੋਸ਼,* ਭਾਗ ਦੂਜਾ,ਗੁਰ ਰਤਨ ਪਬਲਿਸ਼ਰਜ਼, ਪਟਿਆਲਾ, ੨੦੦੫, ਸਫ਼ਾ ੧੪੬੦
੧੦. Harbans Singh,(Ed.) *The Encyclopedia of Sikhism,* Punjabi University Patiala, 1997, p. 123
੧੧. Teja Singh, *The Gurdwara Reform Movement and the Sikh Awakening,* Shiromani Gurdwara Parbandhak Committee, Sri Amritsar,1984, p. 61
੧੨. Mohinder Singh, The Akali Movement, National Institute of Panjab Studies, New Delhi, 1997, p.17
੧੩. ਡਾ. ਗੰਡਾ ਸਿੰਘ, *ਗੁਰਦੁਆਰਾ ਪ੍ਰਬੰਧ ਸੁਧਾਰ ਲਹਿਰ ੧੯੨੦-੧੯੨੫,* ਅਕੈਡਮੀ ਆਫ਼ ਸਿੱਖ ਰਿਲੀਜਨ ਐਂਡ ਕਲਚਰ, ਢਿੱਲੋਂ ਮਾਰਗ, ਪਟਿਆਲਾ, ੧੯੭੮, ਸਫ਼ਾ ੭
੧੪. Mohinder Singh, opp. p.18
੧੫. ਦੋ ਸ਼ਬਦ ਸ. ਗੁਰਚਰਨ ਸਿੰਘ ਟੌਹੜਾ, ਗਿਆਨੀ ਪ੍ਰਤਾਪ ਸਿੰਘ, *ਗੁਰਦੁਆਰਾ ਸੁਧਾਰ ਅਕਾਲੀ ਲਹਿਰ,* ਸ਼੍ਰੋਮਣੀ ਗੁ. ਪ੍ਰ. ਕਮੇਟੀ, ਸ੍ਰੀ ਅੰਮ੍ਰਿਤਸਰ, ੧੯੭੫, ਸਫ਼ਾ ੮
੧੬. ਡਾ. ਕੁਲਵੰਤ ਸਿੰਘ (ਬਾਜਵਾ), (ਸੰਪਾ.) *ਅਕਾਲੀ ਦਲ ਸੱਚਾ ਸੌਦਾ ਬਾਰ,* ਸਿੱਖ ਇਤਿਹਾਸ ਰੀਸਰਚ ਬੋਰਡ,

ਸ਼੍ਰੋਮਣੀ ਗੁ. ਪ੍ਰ. ਕਮੇਟੀ, ਸ੍ਰੀ ਅੰਮ੍ਰਿਤਸਰ, ੨੦੦੦, ਸਫ਼ਾ ੧੦

੧੭. ਡਾ. ਗੰਡਾ ਸਿੰਘ, ਉਕਤ, ਸਫ਼ਾ ੧੦

੧੮. ਸ. ਸੋਹਨ ਸਿੰਘ ਜੋਸ਼, *ਅਕਾਲੀ ਮੋਰਚਿਆਂ ਦਾ ਇਤਿਹਾਸ,* ਨਵਯੁਗ ਪਬਲਿਸ਼ਰਜ਼, ਦਿੱਲੀ, ੧੯੭੨, ਸਫ਼ਾ ੩੮੮

੧੯. ਸ. ਸ਼ਮਸ਼ੇਰ ਸਿੰਘ ਅਸ਼ੋਕ, *ਸ਼੍ਰੋਮਣੀ ਗੁ. ਪ੍ਰ. ਕਮੇਟੀ ਦਾ ੫੦ ਸਾਲਾ ਇਤਿਹਾਸ,* ਸਿੱਖ ਇ. ਰੀ. ਬੋਰਡ, ਸ਼੍ਰੋਮਣੀ ਗੁ. ਪ੍ਰ. ਕਮੇਟੀ ਸ੍ਰੀ ਅੰਮ੍ਰਿਤਸਰ, ੧੯੯੮, ਸਫ਼ਾ ੧੦੪

੨੦. *ਸਿੱਖ ਪੰਥ ਵਿਸ਼ਵ ਕੋਸ਼,* ਭਾਗ ਪਹਿਲਾ, ਸਫ਼ਾ ੫੦੫

੨੧. *The Tribune,* Febrary-March, 1980

੨੨. ਹਰਬੀਰ ਸਿੰਘ ਭੰਵਰ, *ਧਰਮ ਯੁੱਧ ਮੋਰਚਾ,* ਸਿੰਘ ਬ੍ਰਦਰਜ਼, ਅੰਮ੍ਰਿਤਸਰ, ਪੰਨਾ ੧੮-੧੯

੨੩. ਹਰਬੀਰ ਸਿੰਘ ਭੰਵਰ, ਉਹੀ, ਪੰਨਾ ੪੪

੨੪. ਉਹੀ, ਪੰਨਾ, ੪੮

■

---

ਕਵਿਤਾ

# ਵੇਖਣਾ ਕੌਮ ਦਾ ‘ਲਾਲ’ ਨਾ ਖੁੱਸ ਜਾਵੇ !

*-ਸ. ਅਰਜਨ ਸਿੰਘ ਗੜਗੱਜ*

*ਪੰਥਕ ਆਗੂਓ ਤੇ ਪੰਥ ਦਰਦੀਓ ਵੇ,*
*ਵੇਲਾ ਸੰਭਲੋ ਅਤੇ ਹੁਸ਼ਿਆਰ ਹੋਵੋ।*
*ਹਸਤੀ ਮਿਟਣ ਲੱਗੀ ਦਿਸੇ ਅਣਖ ਵਾਲੀ,*
*ਸ਼ਾਂਤਮਈ ਜੰਗ ਦੇ ਲਈ ਤਿਆਰ ਹੋਵੋ।*
*ਨੰਬਰ ਦੋਇ ‘ਦਲੀਪ[੧] ਮ੍ਰਿਗੇਸ਼[੨] ਨਾਭਾ’[੩],*
*ਅੱਜ ਚੱਲਿਆ ਜੇ ਖ਼ਬਰਦਾਰ ਹੋਵੋ।*
*ਕੌਮੀ ਆਨ ਬਦਲੇ, ਕੌਮੀ ਸ਼ਾਨ ਬਦਲੇ,*
*ਵਾਰੇ ਅੱਜ ਵੀ ਕਈ ਹਜ਼ਾਰ ਹੋਵੋ।*
*ਖੇਤ ਉਜੜਦੇ ਦੀ ਜੇ ਨਾ ਕਰੀ ਰਾਖੀ,*
*ਹੱਥ ਮਲੋਗੇ ਅਤੇ ਪਛਤਾਉਗੇ ਫਿਰ,*
*‘ਨਾਭਾ’ ਵਾਸ ‘ਵਲੈਤ’ ਜਾਂ ਹੋਰ ਕਿਧਰੇ,*
*ਤਾਂ ‘ਪਾਟਿਲੇਸ਼ਵਰ’[੪] ਨਾਲ ਰਲਾਉਗੇ ਫਿਰ।*

*ਕੀ ਜੇ ‘ਅੱਜ’ ਨਾਭਾ ਜੀ ਬੇਦਖ਼ਲ ਹੋਏ,*
*ਡੁੱਬ ਮਰਨ ਨੂੰ ਅਸਾਂ ਨੂੰ ਮਿਲੂ ਪਾਣੀ।*
*ਸਿੱਖ ਕੌਮ ਦੇ ਹੁੰਦਿਆਂ ਸੁੰਦਿਆਂ ਕੀ,*
*ਹੀਰੇ ਕੌਮ ਦੇ ਦੀ ਅੱਜ ਹੋਊ ਹਾਨੀ।*
*ਅਣਖ ਆਪਣੀ ਤੇ ਜੇ ਨਾ ਖੜੇ ਹੋਏ,*
*ਜੜ੍ਹਾਂ ਪੁੱਟਣੋਂ ਛੱਡਸੀ ਕਦੇ ਹਾਨੀ।*
*ਜੇ ਨਾ ਮਦਦ ਕੀਤੀ ਗੁਰੂ ਪਿਆਰੜੇ ਦੀ,*
*ਲਾਨ੍ਹਤ ਲੱਖ ਪਾਉਂਦੀ ਦੁਨੀਆਂ ਜਿਹੀ ਜਾਨੀ।*
*ਰੱਬ ਕਰੇ ਨਾ ਏਹ ‘ਦਲੀਪ’ ਵਾਂਗੂੰ,*
*ਹੱਥੋਂ ਕੌਮ ਦੇ ਲਾਲ ਨਾ ਖੁੱਸ ਜਾਵੇ।*
*ਧਾਹੀਂ ਮਾਰ ਰੋਂਦੇ ਪਿਛਲੇ ਦੁੱਖ ਨੂੰ ਹਾਂ,*
*ਕਿਧਰੇ ਏਹ ਨਾ ਅਸਾਂ ਤੋਂ ਰੁੱਸ ਜਾਵੇ।*

■

---

*੧. ਮਹਾਰਾਜਾ ਦਲੀਪ ਸਿੰਘ, ੨. ਮਹਾਰਾਜਾ ਸ਼ੇਰ ਸਿੰਘ, ੩. ਮਹਾਰਾਜਾ ਰਿਪੁਦੁਮਨ ਸਿੰਘ, ੪. ਪਟਿਆਲਾ, ਪਟਿਆਲਾ ਰਿਆਸਤ ਸਰਕਾਰ ਦੀ ਮਦਦ ਨਾਲ ਨਾਭਾ ਰਿਆਸਤ ਨੂੰ ਆਪਣੇ ਵਿਚ ਮਿਲਾਉਣਾ ਚਾਹੁੰਦੀ ਸੀ।*

# ਜੈਤੋ ਮੋਰਚੇ ਬਾਰੇ ਮਤੇ

*-ਡਾ. ਰਣਜੀਤ ਕੌਰ ਪੰਨਵਾਂ**

(ਗੁਰਦੁਆਰਾ ਐਕਟ ੧੯੨੫ ਪਾਸ ਹੋਣ ਤੋਂ ਬਾਅਦ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਗੁਰਦੁਆਰਾ ਪ੍ਰਬੰਧ ਸੁਧਾਰ ਲਹਿਰ ਦੇ ਕੈਦੀਆਂ ਨੂੰ ਰਿਹਾਅ ਕਰਵਾਉਣ, ਪੈਨਸ਼ਨਾਂ ਲਾਉਣ ਲਈ ਮਤੇ ਪਾਸ ਕੀਤੇ ਗਏ ਜੋ 'ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦਾ ਪੰਜਾਹ ਸਾਲਾ ਇਤਿਹਾਸ' ਵਿਚ ਛਪੇ ਸਨ। ਇਨ੍ਹਾਂ ਮਤਿਆਂ ਨੂੰ ਵਾਚਣ 'ਤੇ ਪਤਾ ਲੱਗਦਾ ਹੈ ਕਿ ਰਿਆਸਤਾਂ ਦੇ ਮੈਂਬਰ ਸਿੱਖ ਕੈਦੀਆਂ ਦੀ ਰਿਹਾਈ ਦੇ ਮਤੇ 'ਤੇ ਰਾਇ ਵੀ ਨਹੀਂ ਦਿੰਦੇ ਸਨ ਅਤੇ ਦਸਤਖ਼ਤ ਵੀ ਨਹੀਂ ਕਰਦੇ ਸਨ। ਇਸ ਲੇਖ ਵਿਚ ਦਿੱਤੇ ਸਾਰੇ ਮਤੇ ਸ. ਸ਼ਮਸ਼ੇਰ ਸਿੰਘ ਅਸ਼ੋਕ ਦੁਆਰਾ ਸੰਪਾਦਿਤ ਪੁਸਤਕ 'ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦਾ ਪੰਜਾਹ ਸਾਲਾ ਇਤਿਹਾਸ' ਵਿੱਚੋਂ ਲਏ ਗਏ ਹਨ।)

## ਪਹਿਲੀ ਅੰਤ੍ਰਿੰਗ ਕਮੇਟੀ:

੨ ਅਕਤੂਬਰ ਸੰਨ ੧੯੨੬ ਇੱਕ ਵਜੇ ਗੁਰਦੁਆਰਾ ਸੈਂਟਰਲ ਬੋਰਡ ਦੀ ਇਕੱਤ੍ਰਤਾ ਮਾਸਟਰ ਤਾਰਾ ਸਿੰਘ ਜੀ ਦੀ ਪ੍ਰਧਾਨਗੀ ਹੇਠ ਅਰੰਭ ਹੋਈ। ਜਿਸ ਵਿਚ ਨਿਮਨ ਲਿਖਤ ਮਤਾ ਪਾਸ ਕੀਤਾ ਗਿਆ :-

**ਸਿੱਖ ਕੈਦੀਆਂ ਦੀ ਰਿਹਾਈ ਬਾਰੇ ਮਤਾ**

ਫੇਰ ਸ: ਬੂਟਾ ਸਿੰਘ ਜੀ ਨੇ ਹੇਠ ਲਿਖਿਆ ਗੁਰਮਤਾ ਪੇਸ਼ ਕੀਤਾ:-

"ਗੁਰਦੁਆਰਾ ਸੈਂਟਰਲ ਬੋਰਡ ਦੀ ਇਹ ਇਕੱਤ੍ਰਤਾ ਸਰਕਾਰ 'ਤੇ ਬੜਾ ਜ਼ੋਰ ਦੇਂਦੀ ਹੈ ਕਿ ਪੰਥ ਦੇ ਆਸ਼ੇ ਅਨੁਸਾਰ ਗੁਰਦੁਆਰਾ ਸੁਧਾਰ ਲਹਿਰ ਦੇ ਸਾਰੇ ਕੈਦੀਆਂ ਨੂੰ ਰਿਹਾਅ ਕੀਤਾ ਜਾਵੇ, ਜਿਨ੍ਹਾਂ ਨੂੰ ਕਿਸੇ ਤਰ੍ਹਾਂ ਭੀ ਸਰਕਾਰ ਦੀ ਸਖ਼ਤੀ ਦੀ ਪਾਲਿਸੀ ਦੇ ਕਾਰਣ ਗੁਰਦੁਆਰਾ ਸੁਧਾਰ ਲਹਿਰ ਵਿਚ ਨੁਕਸਾਨ ਪੁੱਜਾ ਹੋਵੇ, ਉਹ ਪੂਰਾ ਕੀਤਾ ਜਾਵੇ। ਜਦ ਤਕ ਸਾਰੇ ਕੈਦੀ ਰਿਹਾ ਨਹੀਂ ਕੀਤੇ ਜਾਂਦੇ, ਤਦ ਤਕ ਸਿੱਖ ਕੌਮ ਵਿਚ ਸ਼ਾਂਤੀ ਹੋਣੀ ਅਸੰਭਵ ਹੈ।"

ਇਸ ਗੁਰਮਤੇ ਦੀ ਤਾਈਦ ਸ. ਅਵਤਾਰ ਸਿੰਘ ਜੀ ਨੇ ਕੀਤੀ। ਸ. ਤੇਜਾ ਸਿੰਘ ਜੀ ਰਿਆਸਤ ਨਾਭਾ ਨੇ ਕਿਹਾ ਕਿ ਰਿਆਸਤੀ ਕੈਦੀ ਵੀ ਸਪੱਸ਼ਟ ਤੌਰ 'ਤੇ ਇਸ ਵਿਚ ਸ਼ਾਮਲ ਕੀਤੇ ਜਾਣ। ਸ. ਬੂਟਾ ਸਿੰਘ ਜੀ ਨੇ ਇਹ ਤਜਵੀਜ਼ ਮੰਨ ਲਈ। ਫੇਰ ਸ. ਮਹਿੰਦਰ ਸਿੰਘ ਜੀ ਨੇ ਤਰਮੀਮ ਕੀਤੀ ਕਿ ਇਸ ਵਿਚ ਸੰਨ ੧੯੧੩ ਤੋਂ ਲੈ ਕੇ ਅਕਾਲੀ

** ਇੰਚਾਰਜ, ਸਿੱਖ ਇਤਿਹਾਸ ਰੀਸਰਚ ਬੋਰਡ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ। ਮੋ. ੯੮੧੪੮-੫੧੫੧੩*

ਲਹਿਰ ਤਕ ਦੇ ਕੈਦੀ ਸ਼ਾਮਲ ਕੀਤੇ ਜਾਣ। ਇਹ ਤਰਮੀਮ ਵੀ ਸ. ਬੂਟਾ ਸਿੰਘ ਜੀ ਨੇ ਕਰ ਲਈ।

ਪਿੱਛੋਂ ਸ. ਮਹਿਤਾਬ ਸਿੰਘ ਜੀ ਇਸ ਗੁਰਮਤੇ ਵਿੱਚ ਜਿਤਨੀ ਤਰ੍ਹਾਂ ਦੇ ਨੁਕਸਾਨ ਸਿੱਖਾਂ ਦੇ ਹੋਏ ਹਨ, ਵੱਖੋ-ਵੱਖਰੇ ਕਰ ਕੇ ਲਿਖਵਾਉਣਾ ਚਾਹੁੰਦੇ ਸਨ, ਪਰ ਇਸ ਗੱਲ ਦੀ ਵਿਰੋਧਤਾ ਹੋਈ ਤੇ ਸ: ਮਹਿਤਾਬ ਸਿੰਘ ਜੀ ਨੇ ਆਪਣੀ ਇਹ ਤਰਮੀਮ ਵਾਪਸ ਲੈ ਲਈ।

ਫੇਰ ਸ. ਹਰਬੰਸ ਸਿੰਘ ਜੀ ਸੀਸਤਾਨੀ ਨੇ ਇਸ ਗੁਰਮਤੇ ਵਿਚ ਹੋਰ ਤਰਮੀਮ ਪੇਸ਼ ਕੀਤੀ ਕਿ ਇਸ ਮਤੇ ਵਿਚ "ਬੜਾ ਜ਼ੋਰ ਦੇਂਦੀ ਹੈ" ਦੀ ਥਾਵੇਂ "ਮੁਤਾਲਬਾ ਕਰਦੀ ਹੈ" ਲਿਖਿਆ ਜਾਵੇ। ਇਸ ਤਰਮੀਮ ਦੀ ਤਾਈਦ ਸ. ਗੁਰਦਿੱਤ ਸਿੰਘ ਜੀ ਬਹਿਲੋਲਪੁਰੀ ਨੇ ਕੀਤੀ। ਇਸ ਤਰਮੀਮ ਉੱਤੇ ਕੁਝ ਚਿਰ ਚਰਚਾ ਹੋਈ ਤੇ ਫੇਰ ਇਹ ਤਰਮੀਮ ਵੀ ਸ. ਹਰਬੰਸ ਸਿੰਘ ਜੀ ਨੇ ਵਾਪਸ ਲੈ ਲਈ।

ਇਸ ਤੋਂ ਬਾਅਦ ਇਹ ਤਰਮੀਮ ਕੀਤਾ ਹੋਇਆ ਗੁਰਮਤਾ ਇਸ ਸ਼ਕਲ ਵਿਚ ਤਬਦੀਲ ਹੋਣ 'ਤੇ ਸਰਬ-ਸੰਮਤੀ ਨਾਲ ਪਾਸ ਹੋ ਗਿਆ। ਉਹ ਤਰਮੀਮ ਸ਼ੁਦਾ ਗੁਰਮਤਾ ਇਸ ਪ੍ਰਕਾਰ ਹੈ:-

"ਗੁਰਦੁਆਰਾ ਸੈਂਟਰਲ ਬੋਰਡ ਦੀ ਇਹ ਇਕੱਤ੍ਰਤਾ ਸਰਕਾਰ 'ਤੇ ਬੜਾ ਜ਼ੋਰ ਦਿੰਦੀ ਹੈ ਕਿ ਪੰਥ ਦੇ ਆਸ਼ੇ ਅਨੁਸਾਰ ਗੁਰਦੁਆਰਾ ਸੁਧਾਰ ਲਹਿਰ ਦੇ ੧੯੧੩ ਤੋਂ ਲੈ ਕੇ ਸਾਰੇ ਕੈਦੀਆਂ ਨੂੰ ਰਿਆਸਤੀ ਕੈਦੀਆਂ ਸਮੇਤ ਰਿਹਾਅ ਕੀਤਾ ਜਾਵੇ ਅਤੇ ਉਨ੍ਹਾਂ ਸਾਰੇ ਸੱਜਣਾਂ ਦੀਆਂ ਸ਼ਿਕਾਇਤਾਂ ਨੂੰ ਦੂਰ ਕੀਤਾ ਜਾਵੇ ਜਿਨ੍ਹਾਂ ਨੂੰ ਕਿਸੇ ਤਰ੍ਹਾਂ ਦੀ ਸਖ਼ਤੀ ਦੀ ਪਾਲਿਸੀ ਦੇ ਕਾਰਨ ਗੁਰਦੁਆਰਾ ਸੁਧਾਰ ਲਹਿਰ ਵਿਚ ਨੁਕਸਾਨ ਪਹੁੰਚਿਆ ਹੋਵੇ। ਜਦ ਤੀਕ ਸਾਰੇ ਕੈਦੀ ਰਿਹਾਅ ਨਾ ਕੀਤੇ ਜਾਣ, ਸਿੱਖ ਕੌਮ ਵਿਚ ਸ਼ਾਂਤੀ ਹੋਣੀ ਅਸੰਭਵ ਹੈ।"

## ਸਿੱਖ ਕੈਦੀਆਂ ਨੂੰ ਵਧਾਈ

ਫੇਰ ਸ. ਮੰਗਲ ਸਿੰਘ ਜੀ ਨੇ ਹੇਠ ਲਿਖਿਆ ਗੁਰਮਤਾ ਪੇਸ਼ ਕੀਤਾ ਤੇ ਇਸ ਦੀ ਤਾਈਦ ਸ. ਜਸਵੰਤ ਸਿੰਘ ਜੀ ਝਬਾਲ ਨੇ ਕੀਤੀ:

"ਸੈਂਟਰਲ ਬੋਰਡ ਦੀ ਇਹ ਇਕੱਤ੍ਰਤਾ ਉਨ੍ਹਾਂ ਸੂਰਬੀਰਾਂ ਦੀ, ਜਿਹੜੇ ਗੁਰਦੁਆਰਾ ਸੁਧਾਰ ਲਹਿਰ ਵਿਚ ਕੈਦ ਹੋ ਕੇ ਹੁਣ ਤਕ ਪੰਥ ਦੀ ਆਨ ਸ਼ਾਨ ਕਾਇਮ ਰੱਖਣ ਖਾਤਰ ਜੇਲ੍ਹਾਂ ਵਿਚ ਬੈਠੇ ਹਨ ਤੇ ਜਿਨ੍ਹਾਂ ਨੇ ਸਰਕਾਰ ਵੱਲੋਂ ਲਾਈਆਂ ਗਈਆਂ ਜ਼ਲੀਲ ਸ਼ਰਤਾਂ ਮੰਨ ਕੇ ਰਿਹਾਅ ਹੋਣਾ ਮਨਜ਼ੂਰ ਨਹੀਂ ਕੀਤਾ, ਉਨ੍ਹਾਂ ਨੂੰ ਸੱਚੇ ਦਿਲੋਂ ਵਧਾਈ ਦੇਂਦੀ ਹੈ।"

ਇਸ ਗੁਰਮਤੇ 'ਤੇ ਗਰਮਾ-ਗਰਮ ਬਹਿਸ ਹੋਈ ਤੇ ਬਹੁ-ਸੰਮਤੀ ਨਾਲ ਗੁਰਮਤਾ ਪਾਸ ਹੋ ਗਿਆ।

ਉਪਰੋਕਤ ਦੋਵੇਂ ਗੁਰਮਤਿਆਂ ਸੰਬੰਧੀ ਸਿੱਖ ਰਿਆਸਤਾਂ ਦੇ ਮੈਂਬਰਾਂ ਵੱਲੋਂ ਹੇਠ

ਲਿਖੀ ਚਿੱਠੀ ਨੋਟ ਕਰਨ ਲਈ ਮਗਰੋਂ ਪੁੱਜੀ:

Mr. President,

The Eleven State members present here not voted on this and the previous resolution, which fact may please be brought on the record.

Sd/-

Arjan Shah Singh

for Sikh State Members.

ਅਰਥਾਤ:

ਪ੍ਰਧਾਨ ਸਾਹਿਬ,

ਰਿਆਸਤਾਂ ਵੱਲੋਂ ਜੋ ਗਿਆਰਾਂ ਮੈਂਬਰ ਏਥੇ ਹਾਜ਼ਰ ਸਨ, ਉਨ੍ਹਾਂ ਏਸ ਮਤੇ ਉੱਤੇ ਅਤੇ ਇਸ ਤੋਂ ਪਹਿਲੇ ਮਤੇ ਉੱਤੇ ਆਪਣੀ ਰਾਇ ਨਹੀਂ ਦਿੱਤੀ। ਕਿਰਪਾ ਕਰਕੇ ਇਹ ਗੱਲ ਰੀਕਾਰਡ ਵਿੱਚ ਨੋਟ ਕਰ ਲੈਣੀ ਜੀ।

ਸਹੀ/-

ਅਰਜਨ ਸ਼ਾਹ ਸਿੰਘ,

ਵਾਸਤੇ ਮੈਂਬਰਾਨ ਸਿੱਖ ਰਿਆਸਤਾਂ।[੧]

**ਅਕਾਲੀ ਕੈਦੀਆਂ ਦੀ ਰਿਹਾਈ ਦਾ ਮਤਾ**

ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੀ ੧੩ ਮਾਰਚ, ੧੯੨੭ ਦੀ ਜਨਰਲ ਇਕੱਤ੍ਰਤਾ ਦੀ ਨਵੀਂ ਕਾਰਵਾਈ ਆਰੰਭ ਹੋਈ। ਪ੍ਰਧਾਨ ਸਾਹਿਬ ਨੇ ਆਖਿਆ ਕਿ ਅੱਜ ਦੀ ਕਾਰਵਾਈ ਵਿਚ ਸਭ ਤੋਂ ਪਹਿਲਾਂ ਕੈਦੀਆਂ ਦੀ ਰਿਹਾਈ ਦਾ ਮਾਮਲਾ ਪੇਸ਼ ਹੋਵੇਗਾ ਜਿਸ ਸੰਬੰਧੀ ਅੰਤ੍ਰਿੰਗ ਕਮੇਟੀ ਦਾ ਸਰਬ-ਸੰਮਤੀ ਨਾਲ ਪਾਸ ਹੋਇਆ ਮਤਾ ਸ. ਮੰਗਲ ਸਿੰਘ ਜੀ ਪੇਸ਼ ਕਰਨਗੇ। ਸੋ ਸ. ਮੰਗਲ ਸਿੰਘ ਜੀ ਨੇ ਹੇਠ ਲਿਖਿਆ ਮਤਾ ਪੇਸ਼ ਕਰ ਕੇ ਇਕ ਪੁਰਜ਼ੋਰ ਤਕਰੀਰ ਕੀਤੀ :-

"ਸ਼੍ਰੋਮਣੀ ਗੁ: ਪ੍ਰ: ਕਮੇਟੀ ਦੀ ਇਹ ਜਨਰਲ ਇਕੱਤ੍ਰਤਾ ਬੜੇ ਜ਼ੋਰ ਨਾਲ ਨੋਟ ਕਰਦੀ ਹੈ ਕਿ ਸਰਕਾਰ ਨੇ ਅਜੇ ਤਕ ਕੈਦੀਆਂ ਦੀ ਰਿਹਾਈ ਅਤੇ ਗੁਰਦੁਆਰਾ ਸੁਧਾਰ ਲਹਿਰ ਸੰਬੰਧੀ ਸਿੱਖਾਂ ਉੱਤੇ ਆਏ ਹੋਏ ਦੁਖੜੇ ਦੂਰ ਕਰਨ ਲਈ ਕੋਈ ਕਾਰਵਾਈ ਨਹੀਂ ਕੀਤੀ, ਭਾਵੇਂ ਸਿੱਖ ਕੌਮ ਨੇ ਸਾਰੇ ਦੇਸ਼ ਵਿਚ ਅਖ਼ਬਾਰਾਂ ਅਤੇ ਦੀਵਾਨਾਂ ਰਾਹੀਂ ਅਤੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੇ ਸਰਬ-ਸੰਮਤੀ ਨਾਲ ੨ ਅਕਤੂਬਰ ਸੰਨ ੧੯੨੬ ਨੂੰ ਪਾਸ ਕੀਤੇ ਗੁਰਮਤੇ ਦੁਆਰਾ ਆਪਣੇ ਡੂੰਘੇ ਦਿਲੀ ਦੁੱਖ ਨੂੰ ਅੱਛੀ ਤਰ੍ਹਾਂ ਪ੍ਰਗਟ ਕਰ ਦਿੱਤਾ ਹੈ।"

ਪ੍ਰਵਾਨ ਹੋਇਆ ਕਿ "ਗੁਰਦੁਆਰਾ ਸੁਧਾਰ ਲਹਿਰ ਦੇ ਕੈਦੀਆਂ ਦੀ ਰਿਹਾਈ ਅਤੇ ਸਿੱਖਾਂ ਦੇ ਹੋਰ ਦੁਖੜੇ ਨਿਵ੍ਰਿਤ ਕਰਾਉਣ ਦਾ ਮਾਮਲਾ ਵਿਚਾਰਨ ਲਈ ਸ਼੍ਰੋਮਣੀ ਗੁ: ਪ੍ਰ: ਕਮੇਟੀ ਦੀ ਇਕ ਉਚੇਚੀ ਇਕੱਤ੍ਰਤਾ ੩ ਅਪ੍ਰੈਲ, ੧੯੨੭ ਨੂੰ ਸੱਦੀ ਜਾਵੇ।"

ਇਸ ਮਤੇ ਦੀ ਤਾਈਦ ਸ. ਹੀਰਾ ਸਿੰਘ ਜੀ ਨਾਰਲੀ ਅਤੇ ਤਾਈਦ ਮਜੀਦ ਸ: ਅਮਰ ਸਿੰਘ ਜੀ ਐਡੀਟਰ 'ਸ਼ੇਰਿ ਪੰਜਾਬ' (ਉਰਦੂ) ਹਫ਼ਤਾਵਾਰ ਨੇ ਕੀਤੀ।

ਇਸ ਮਤੇ ਦੇ ਪਿਛਲੇ ਹਿੱਸੇ 'ਤੇ ਇਕੱਤ੍ਰਤਾ ਦੀ ਤਾਰੀਖ਼ ਨਿਯਤ ਕਰਨ ਸੰਬੰਧੀ ਥੋੜ੍ਹਾ ਜਿਹਾ ਮੱਤ-ਭੇਦ ਹੋਣ ਕਰਕੇ ਕਈ ਮੈਂਬਰਾਂ ਵੱਲੋਂ ਤਕਰੀਰਾਂ ਹੋਈਆਂ। ਅਖ਼ੀਰ 'ਤੇ ਇਹ ਮਤਾ ਸਰਬ-ਸੰਮਤੀ ਨਾਲ ਪ੍ਰਵਾਨ ਕੀਤਾ ਗਿਆ।

ਇਸ ਮਤੇ 'ਤੇ ਇਹ ਵਿਚਾਰ ਹੋ ਹੀ ਰਹੀ ਸੀ ਕਿ ਪ੍ਰਧਾਨ ਸਾਹਿਬ ਨੂੰ ਹੇਠ ਲਿਖੀ ਚਿੱਟ ਨੋਟ ਕਰਨ ਲਈ ਦਿੱਤੀ ਗਈ:

ਅਰਥਾਤ ਇਸ ਮਤੇ 'ਤੇ ਹੇਠ ਲਿਖੇ ਮੈਬਰਾਂ ਨੇ ਆਪਣੀ ਰਾਇ ਨਹੀਂ ਦਿੱਤੀ:

੧. ਅਰਜਨ ਸ਼ਾਹ ਸਿੰਘ ਪਟਿਆਲਾ।

੨. ਕਿਸ਼ਨ ਸਿੰਘ ਕਪੂਰਥਲਾ।

੩. ਹੀਰਾ ਸਿੰਘ ਨਾਭਾ।

੪. ਤਾਰਾ ਸਿੰਘ ਫ਼ਰੀਦਕੋਟ ।

੫. ਬਾਵਾ ਸੁੰਦਰ ਸਿੰਘ ਫ਼ਰੀਦਕੋਟ ।

੬. ਸ਼ੇਰ ਸਿੰਘ ਜੀਂਦ।

ਇਸ ਮਤੇ ਦੇ ਪਾਸ ਹੋਣ 'ਤੇ ਪ੍ਰਧਾਨ ਸਾਹਿਬ ਨੇ ਦੱਸਿਆ ਕਿ ਕੈਦੀਆਂ ਦੀ ਰਿਹਾਈ ਸੰਬੰਧੀ ਬਾਕੀ ਦੇ ਮਤੇ ਉਚੇਚੀ ਇਕੱਤ੍ਰਤਾ ਲਈ ਮੁਲਤਵੀ ਕੀਤੇ ਜਾਂਦੇ ਹਨ।

**ਅਕਾਲੀ ਕੈਦੀਆਂ ਦੀ ਰਿਹਾਈ ਤੇ ਕੌਂਸਲਰਾਂ ਦੇ ਅਸਤੀਫ਼ੇ**

੩ ਅਪ੍ਰੈਲ, ੧੯੨੭ ਦੀ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੀ ਇਹ ਜਨਰਲ ਇਕੱਤ੍ਰਤਾ ਵਿਚ ਪ੍ਰਧਾਨ ਸਾਹਿਬ ਮਾਸਟਰ ਤਾਰਾ ਸਿੰਘ ਨੇ ਸ੍ਰੀ ਅਕਾਲ ਤਖ਼ਤ (ਸ੍ਰੀ ਅੰਮ੍ਰਿਤਸਰ) ਤੇ ਕੇਸਗੜ੍ਹ (ਅਨੰਦਪੁਰ ਸਾਹਿਬ) ਦੇ ਬਜਟ ਦੇ ਨਾਲ ਹੀ ਅਕਾਲੀ ਕੈਦੀਆਂ ਦੀ ਰਿਹਾਈ ਬਾਰੇ ਵਿਚਾਰ ਪੇਸ਼ ਕੀਤੀ

(ੳ) ਅੱਜ ੩ ਅਪ੍ਰੈਲ, ੧੯੨੭ ਦੀ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੀ ਇਹ ਜਨਰਲ ਇਕੱਤ੍ਰਤਾ ਪੰਜਾਬ ਲੈਜਿਸਲੇਟਿਵ ਕੌਂਸਲ, ਲੈਜਿਸਲੇਟਿਵ ਅਸੈਂਬਲੀ ਅਤੇ ਕੌਂਸਲ ਆਫ਼ ਸਟੇਟ ਦੇ ਚੁਣੇ ਹੋਏ ਸਿੱਖ ਮੈਂਬਰਾਂ ਪਾਸੋਂ ਮੰਗ ਕਰਦੀ ਹੈ ਕਿ ਉਹ ਸਰਕਾਰ ਦੇ ਇਸ ਰਵੱਈਏ ਉੱਤੇ ਰੋਸ ਕਰਦੇ ਹੋਏ ਉਕਤ ਲੈਜਿਸਲੇਟਰਾਂ ਵਿੱਚੋਂ ਅਸਤੀਫ਼ੇ ਦੇ ਦੇਣ, ਜੋ ਸਰਕਾਰ ਨੇ ਪੰਜਾਬ ਲੈਜਿਸਲੇਟਿਵ ਕੌਂਸਲ ਵਿੱਚ ੨੧-੩-੨੭ ਨੂੰ ਗੁਰਦੁਆਰਾ ਸੁਧਾਰ ਲਹਿਰ ਦੇ ਕੈਦੀਆਂ ਦੀ ਰਿਹਾਈ ਸੰਬੰਧੀ ਪਾਸ ਮਤੇ ਉੱਤੇ ਵਰਤੋਂ ਨਾ ਕਰਨ ਵਿਚ ਅਖ਼ਤਿਆਰ ਕੀਤਾ ਹੈ।

(ਅ) ਇਹ ਇਕੱਤ੍ਰਤਾ ਇਹ ਵੀ ਪ੍ਰਵਾਨ ਕਰਦੀ ਹੈ ਕਿ ਇਸ ਤਰ੍ਹਾਂ ਅਸਤੀਫ਼ਾ ਦੇਣ ਵਾਲੇ ਮੈਂਬਰ ਆਪਣੀ ਇਸ ਕਾਰਵਾਈ ਦੀ ਪ੍ਰੋੜਤਾ ਵਿਚ ਆਪਣੇ ਆਪ ਚੋਣਕਾਰਾਂ ਦੀ ਪ੍ਰਵਾਨਗੀ ਲੈਣ ਲਈ ਨਵੀਂ ਚੋਣ ਸਮੇਂ ਆਪੋ ਆਪਣੇ ਹਲਕਿਆਂ ਵਿੱਚੋਂ ਫੇਰ ਉਮੀਦਵਾਰ

ਖੜ੍ਹੇ ਹੋਣ। ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਐਲਾਨ ਕਰਦੀ ਹੈ ਕਿ ਅਜਿਹੇ ਅਸਤੀਫ਼ਾ ਦੇਣ ਵਾਲੇ ਮੈਂਬਰ ਪੰਥਕ ਉਮੀਦਵਾਰ ਹਨ ਅਤੇ ਕਮੇਟੀ ਪੰਥ ਤੋਂ ਆਸ ਰੱਖਦੀ ਹੈ ਕਿ ਦੂਜੀ ਵਾਰੀ ਖੜ੍ਹੇ ਹੋਣ ਸਮੇਂ ਇਨ੍ਹਾਂ ਦੀ ਹਰ ਤਰ੍ਹਾਂ ਸਹਾਇਤਾ ਕਰ ਕੇ ਸਾਬਤ ਕਰ ਦੇਵੇ ਕਿ ਉਹ ਉਕਤ ਰੋਸ ਵਿਚ ਸਾਂਝੀਵਾਲ ਹੈ।

ਇਸ ਮਤੇ ਦੀ ਤਾਈਦ ਸ. ਮਹਿੰਦਰ ਸਿੰਘ ਅਤੇ ਤਾਈਦ ਮਜ਼ੀਦ ਬਾਬਾ ਗੁਰਦਿੱਤ ਸਿੰਘ ਜੀ ਨੇ ਕੀਤੀ ਤੇ ਗਿਆਨੀ ਸ਼ੇਰ ਸਿੰਘ ਹੋਰਾਂ ਇਹ ਮਤਾ ਸਰਬ-ਸੰਮਤੀ ਨਾਲ ਪਾਸ ਕਰਨ ਦੀ ਰਾਇ ਦਿੱਤੀ।...

ਇਸ ਮਤੇ 'ਤੇ ਰਿਆਸਤੀ ਮੈਂਬਰਾਂ ਨੇ ਕੋਈ ਰਾਇ ਨਾ ਦਿੱਤੀ ਤੇ ਬਾਕੀ ਮੈਂਬਰਾਂ ਨੇ ਇਹ ਮਤਾ ਸਰਬ-ਸੰਮਤੀ ਨਾਲ ਪਾਸ ਕਰ ਦਿੱਤਾ।[੨]

## ਸੰਨ ੧੯੨੮ ਦੀ ਪਹਿਲੀ ਇਕੱਤ੍ਰਤਾ

ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੀ ਸਾਲ ਦੀ ਪਹਿਲੀ ਜਨਰਲ ਇਕੱਤ੍ਰਤਾ ਜੋ ਮਿਤੀ ੧੦ ਮਾਰਚ ਸੰਨ ੧੯੨੮ ਮੁਤਾਬਕ ੨੮ ਫੱਗਣ ਸੰਮਤ ੪੫੯ ਨਾਨਕਸ਼ਾਹੀ ਨੂੰ ਸ੍ਰੀ ਅਕਾਲ ਤਖ਼ਤ ਸਾਹਿਬ ਦੇ ਸਥਾਨ 'ਪੁਰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਹਜ਼ੂਰੀ ਵਿਚ ਹੋਈ। ਕੁੱਲ ਮੈਂਬਰ, ਜੋ ਇਸ ਇਕੱਤ੍ਰਤਾ ਵਿਚ ਸ਼ਾਮਲ ਹੋਏ, ੭੫ ਸਨ। ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਸੰਨ ੧੯੨੮-੨੯ ਦੇ ਬਜਟ 'ਪਰ ਵਿਚਾਰਾਂ ਹੋਈਆਂ ਅਤੇ ਅਹਿਮ ਮਤੇ ਵੀ ਪਾਸ ਹੋਏ। ਦੂਜਾ, ਤੀਜਾ ਮਤਾ ਮੋਰਚਿਆਂ ਦੇ ਕੈਦੀਆਂ ਅਤੇ ਮਹਾਰਾਜਾ ਨਾਭਾ ਜੀ ਬਾਰੇ ਪਾਸ ਹੋਇਆ:

## ਅਕਾਲੀ ਕੈਦੀਆਂ ਦੀ ਰਿਹਾਈ ਬਾਰੇ ਮਤਾ

ਫੇਰ ਪ੍ਰੋਟੈਸਟ ਵਜੋਂ ਹੇਠ ਲਿਖਿਆ ਗੁਰਮਤਾ ਪ੍ਰਧਾਨ ਸਾਹਿਬ ਵੱਲੋਂ ਪੇਸ਼ ਹੋਣ 'ਤੇ ਸਰਬ-ਸੰਮਤੀ ਨਾਲ ਪਾਸ ਹੋਇਆ। ਇਸ ਗੁਰਮਤੇ ਦੀ ਨਕਲ ਇਹ ਹੈ:

"ਅਜੇ ਤਕ ਗੁਰਦੁਆਰਾ ਸੁਧਾਰ ਲਹਿਰ ਦੇ ਕੈਦੀ ਸਰਕਾਰੀ ਤੇ ਰਿਆਸਤੀ ਜੇਹਲਾਂ ਵਿਚ ਬੰਦ ਹਨ। ਗੁਰਦੁਆਰਾ ਐਕਟ ਨੂੰ ਪਾਸ ਹੋਇਆਂ ਢਾਈ ਸਾਲ ਤੋਂ ਵੱਧ ਹੋ ਗਏ ਹਨ ਤੇ ਹੁਣ ਤਕ ਗੁਰਦੁਆਰਾ ਕੈਦੀਆਂ ਨੂੰ ਜੇਹਲਾਂ ਵਿਚ ਡੱਕੀ ਰੱਖਣਾ ਸਰਕਾਰ ਦੀ ਬੁਗ਼ਜ਼ ਭਰੀ ਪਾਲਿਸੀ ਪ੍ਰਗਟ ਕਰਦਾ ਹੈ। ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਸਰਕਾਰ ਪਾਸ ਇਸ ਪਾਲਿਸੀ ਵਿਰੁੱਧ ਬਹੁਤ ਰੋਸ ਪ੍ਰਗਟ ਕਰਦੀ ਹੈ ਅਤੇ ਜੇਹਲਾਂ ਵਿਚ ਡੱਕੇ ਹੋਏ ਧਰਮੀ ਬੀਰਾਂ ਨੂੰ ਪੰਥ ਦੀ ਇੱਜ਼ਤ ਦੀ ਖ਼ਾਤਿਰ ਡਟੇ ਰਹਿਣ 'ਤੇ ਵਧਾਈ ਦੇਂਦੀ ਹੈ।"

ਰਿਆਸਤੀ ਮੈਂਬਰਾਂ ਨੇ ਇਸ ਗੁਰਮਤੇ ਬਾਰੇ ਵੋਟ ਨਹੀਂ ਦਿੱਤੀ ।

## ਮਹਾਰਾਜਾ ਨਾਭਾ ਬਾਰੇ ਹਮਦਰਦੀ ਦਾ ਮਤਾ

ਮਹਾਰਾਜਾ ਨਾਭਾ ਬਾਰੇ ਹੇਠ ਲਿਖਿਆ ਹਮਦਰਦੀ ਦਾ ਮਤਾ ਅੰਤ੍ਰਿੰਗ ਕਮੇਟੀ ਵੱਲੋਂ ਸ. ਜਸਵੰਤ ਸਿੰਘ ਜੀ ਦਾਨੇਵਾਲੀਆ ਨੇ ਪੇਸ਼ ਕੀਤਾ ਅਤੇ ਸ. ਮਾਨ ਸਿੰਘ ਜੀ ਸਰਗੋਧਾ ਨੇ ਇਸ ਦੀ ਤਾਈਦ ਕੀਤੀ :

"ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਇਸ ਜਨਰਲ ਸਮਾਗਮ ਨੂੰ ਸ੍ਰੀ ਹਜ਼ੂਰ ਮਹਾਰਾਜਾ ਗੁਰਚਰਨ ਸਿੰਘ[੩] ਸਾਹਿਬ ਮਾਲਵਿੰਦਰ ਬਹਾਦਰ ਜੀਓ ਨਾਭਾ ਨੂੰ ਉਨ੍ਹਾਂ ਦੇ ਖ਼ਿਤਾਬ ਆਦਿਕ ਖੋਹ ਕੇ, ਵਜ਼ੀਫ਼ਾ ਘਟਾ ਕੇ ਨਜ਼ਰਬੰਦ ਕਰਨ ਉੱਤੇ ਸਖ਼ਤ ਦੁੱਖ ਪਹੁੰਚਾ ਹੈ। ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਮਹਾਰਾਜਾ ਸਾਹਿਬ ਅਤੇ ਉਨ੍ਹਾਂ ਦੇ ਪਰਵਾਰ ਨਾਲ ਇਸ ਦੁੱਖ ਦੇ ਸਮੇਂ ਪੂਰਨ ਹਮਦਰਦੀ ਪ੍ਰਗਟ ਕਰਦੀ ਹੋਈ ਸ੍ਰੀ ਅਕਾਲ ਪੁਰਖ ਅੱਗੇ ਬੇਨਤੀ ਕਰਦੀ ਹੈ ਕਿ ਉਹ ਮਹਾਰਾਜਾ ਸਾਹਿਬ ਤੇ ਉਨ੍ਹਾਂ ਦੇ ਪਰਵਾਰ ਨੂੰ ਹੌਂਸਲਾ ਬਖਸ਼ੇ ਤੇ ਇਹ ਦੁੱਖ ਛੇਤੀ ਹੀ ਦੂਰ ਕਰੇ।"

ਇਸ ਹਮਦਰਦੀ ਦੇ ਮਤੇ ਤੇ ਬਹਿਸ ਸਮੇਂ ਸਰਦਾਰ ਅਰਜਨ ਸ਼ਾਹ ਸਿੰਘ ਜੀ ਪਟਿਆਲਾ ਨੇ ਪ੍ਰਧਾਨ ਜੀ ਪਾਸੋਂ ਫ਼ੈਸਲਾ (Ruling) ਮੰਗਿਆ ਤੇ ਇਸ ਮਤੇ ਨਾਲ ਗੁਰਦੁਆਰਾ ਐਕਟ ਦਫ਼ਾ ੧੨੯ ਦਾ ਉਲੰਘਣ ਹੁੰਦਾ ਦੱਸ ਕੇ ਇਤਰਾਜ਼ ਕੀਤਾ, ਪਰ ਪ੍ਰਧਾਨ ਜੀ ਨੇ ਫੈਸਲਾ ਦਿੱਤਾ ਕਿ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਇਸ ਸਿੱਖ ਮਹਾਰਾਜੇ ਨਾਲ ਹਮਦਰਦੀ ਪ੍ਰਗਟ ਕਰਦੀ ਹੈ, ਇਸ ਲਈ ਦਫ਼ਾ ੧੨੯ ਦਾ ਉਲੰਘਣ ਨਹੀਂ ਹੁੰਦਾ । ਫੇਰ ਵੋਟਾਂ ਪੈਣ 'ਤੇ ਇਹ ਮਤਾ ਬਹੁ-ਸੰਮਤੀ ਨਾਲ ਪਾਸ ਹੋ ਗਿਆ। ਸਰਦਾਰ ਬਖਸ਼ੀਸ਼ ਸਿੰਘ ਜੀ ਨੇ ਆਪਣੀ ਰਾਇ ਇਸ ਮਤੇ ਦੇ ਵਿਰੁੱਧ ਨੋਟ ਕਰਵਾਈ।[੪]

## ਜੈਤੋ ਦਾ ਸ਼ਹੀਦੀ ਦਿਨ ਮਨਾਏ ਜਾਣ ਬਾਰੇ ਮਤਾ

ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਅੰਮ੍ਰਿਤਸਰ ਦੀ (੧੫-੭-੧੯੨੮) ਤੀਜੀ ਜਨਰਲ ਇਕੱਤ੍ਰਤਾ ਮਿਤੀ ੧ ਸਾਵਣ ਸੰਮਤ ੪੫੯ ਨਾਨਕਸ਼ਾਹੀ ਮੁਤਾਬਿਕ ੧੫ ਜੁਲਾਈ, ੧੯੨੮ ਨੂੰ ਦਿਨ ਦੇ ਬਾਰ੍ਹਾਂ ਵਜੇ ਸ੍ਰੀ ਅਕਾਲ ਤਖ਼ਤ ਸਾਹਿਬ ਦੇ ਸਥਾਨ 'ਪੁਰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਹਜ਼ੂਰੀ ਵਿਚ ਮਾਸਟਰ ਤਾਰਾ ਸਿੰਘ ਜੀ ਦੀ ਪ੍ਰਧਾਨਗੀ ਹੇਠ ਅਰੰਭ ਹੋਈ, ਜਿਸ ਵਿਚ ਲਗਪਗ ਸਾਰੇ ਜ਼ਿਲ੍ਹਿਆਂ ਤੇ ਰਿਆਸਤਾਂ ਦੇ ਕੁੱਲ ੯੧ ਮੈਂਬਰ, ਸਿੱਖ ਰਹੁ-ਰੀਤਿ ਸਬ-ਕਮੇਟੀ ਦੇ ੬ ਮੈਂਬਰ ਅਤੇ ਗਿਆਨੀ ਨਾਹਰ ਸਿੰਘ ਜੀ (ਗੁਜਰਾਂਵਾਲੀਆ) ਪੱਤਰਕਾਰ ਆਦਿ ਸ਼ਾਮਲ ਸਨ। ਅਰਦਾਸਾ ਸੋਧ ਕੇ ਕਾਰਵਾਈ ਸ਼ੁਰੂ ਹੋਣ 'ਤੇ ਕੁਝ ਖ਼ਾਸ ਮਤੇ ਹੇਠ ਲਿਖੇ ਅਨੁਸਾਰ ਪਾਸ ਹੋਏ, ਜਿਨ੍ਹਾਂ ਵਿਚ ਇਹ ਵੀ ਦੋ ਮੁਖ ਮਤੇ ਸਨ:

## ਜੈਤੋ ਦਾ ਸ਼ਹੀਦੀ ਦਿਨ ਮਨਾਏ ਜਾਣ ਬਾਰੇ

ਅੰਤ੍ਰਿੰਗ ਕਮੇਟੀ ਦੇ ਗੁਰਮਤਾ ਨੰਬਰ ੨੬੮ ਤਾਰੀਖ਼ ੧੪-੭-੧੯੨੮ ਅਨੁਸਾਰ ਸ. ਜਸਵੰਤ ਸਿੰਘ ਜੀ ਦੀ ਤਜਵੀਜ਼ ਤੇ ਗਿਆਨੀ ਕਰਤਾਰ ਸਿੰਘ ਜੀ ਦੀ ਤਾਈਦ ਉੱਤੇ ਹੇਠ ਲਿਖਿਆ ਮਤਾ ਪੇਸ਼ ਹੋਇਆ ਤੇ ਸਰਬ-ਸੰਮਤੀ ਨਾਲ ਪ੍ਰਵਾਨ ਹੋਇਆ:

"ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦਾ ਅੱਜ ਦਾ ਜਨਰਲ ਇਜਲਾਸ ਅੰਤ੍ਰਿੰਗ ਕਮੇਟੀ ਨੂੰ ਅਧਿਕਾਰ ਦੇਂਦਾ ਹੈ ਕਿ ਕਮੇਟੀ ਸ਼ਹੀਦੀ ਦੇ ਦਿਨ ਜੈਤੋ ਦੇ ਸ਼ਹੀਦਾਂ ਦੀ ਯਾਦਗਾਰ ਵਿਚ ਗੁਰਦੁਆਰਾ ਗੰਗਸਰ ਜੈਤੋ ਵਿਖੇ ਸ਼ਹੀਦੀ ਦਿਨ ਮਨਾਉਣ ਦਾ ਪ੍ਰਬੰਧ ਕਰੇ।"[੫]

ਇਸੇ ਤੀਜੀ ਜਨਰਲ ਇਕੱਤ੍ਰਤਾ ਵਿਚ ਮਾਈ ਕਿਸ਼ਨ ਕੌਰ ਕਾਉਂਕੇ ਦੀ ਪੈਨਸ਼ਨ ਬਾਰੇ ਮਤਾ ਪਾਸ ਹੋਇਆ।

**ਮਾਈ ਕਿਸ਼ਨ ਕੌਰ ਕਾਉਂਕੇ ਦੀ ਪੈਨਸ਼ਨ ਦਾ ਕੇਸ**

ਫੇਰ ਸ. ਰਣਧੀਰ ਸਿੰਘ ਜੀ ਕਾਉਂਕੇ ਦੀ ਪੱਤ੍ਰਿਕਾ ਪੇਸ਼ ਹੋਣ 'ਤੇ ਪਿੱਛੋਂ ਫ਼ੈਸਲਾ ਹੋਇਆ ਕਿ ਮਾਈ ਕਿਸ਼ਨ ਕੌਰ ਨੇ ਅਕਾਲੀ ਲਹਿਰ ਦੇ ਦਿਨੀਂ ਗੁਰੂ ਕੇ ਬਾਗ਼ ਤੇ ਜੈਤੋ ਦੇ ਮੋਰਚਿਆਂ ਸਮੇਂ ਜੇਲ੍ਹਾਂ ਦੇ ਤਸੀਹੇ ਝੱਲ ਕੇ ਗੁਰੂ-ਪੰਥ ਦੀ ਬੜੀ ਖ਼ਿਦਮਤ ਕੀਤੀ ਹੈ, ਇਸ ਲਈ ਉਸ ਦੀ ਪੈਨਸ਼ਨ ਦਾ ਮਾਮਲਾ ਅੰਤ੍ਰਿੰਗ ਕਮੇਟੀ ਦੇ ਸਪੁਰਦ ਕੀਤਾ ਜਾਵੇ।[੬]

**ਸਿੱਖ ਕੈਦੀਆਂ ਦੀ ਰਿਹਾਈ ਦਾ ਮਤਾ**

ਚੌਥੀ ਜਨਰਲ ਇਕੱਤ੍ਰਤਾ ੨੮ ਅਕਤੂਬਰ, ੧੯੨੮ ਈ. ਨੂੰ ਮਾਸਟਰ ਤਾਰਾ ਸਿੰਘ ਦੀ ਪ੍ਰਧਾਨਗੀ ਵਿਚ ਹੋਈ, ਜਿਸ ਵਿਚ ਤੀਜਾ ਮਤਾ ਸਿੱਖ ਕੈਦੀਆਂ ਦੀ ਰਿਹਾਈ ਬਾਰੇ ਪਾਸ ਕੀਤਾ ਗਿਆ:

ਸਰਦਾਰ ਅਮਰ ਸਿੰਘ ਜੀ ਸ਼ੇਰਿ ਪੰਜਾਬ ਦੀ ਤਜਵੀਜ਼ ਅਤੇ ਗਿਆਨੀ ਸ਼ੇਰ ਸਿੰਘ ਦੀ ਤਾਈਦ ਨਾਲ ਪ੍ਰਵਾਨ ਹੋਇਆ ਕਿ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦਾ ਇਹ ਜਨਰਲ ਸਮਾਗਮ ਸਰਕਾਰ ਦੀ ਇਸ ਪਾਲਿਸੀ ਦੀ ਸਖ਼ਤ ਨਿਖੇਧੀ ਕਰਦਾ ਹੈ ਕਿ ਉਸ ਨੇ ਅਜੇ ਤਕ ਗੁਰਦੁਆਰਾ ਕੈਦੀਆਂ ਨੂੰ ਰਿਹਾਅ ਨਹੀਂ ਕੀਤਾ। ਇਹ ਸਮਾਗਮ ਉਨ੍ਹਾਂ ਅਕਾਲੀ ਸੂਰਬੀਰਾਂ ਦੀ ਸੇਵਾ ਦੀ ਸ਼ਲਾਘਾ ਕਰਦਾ ਹੈ, ਜੋ ਪੰਥ ਦੀ ਇੱਜ਼ਤ ਲਈ ਆਪਣੇ ਪ੍ਰਣ ਉੱਤੇ ਬਰਾਬਰ ਡਟੇ ਹੋਏ ਹਨ ਅਤੇ ਉਨ੍ਹਾਂ ਦੇ ਪਰਿਵਾਰਾਂ ਨਾਲ ਹਮਦਰਦੀ ਪ੍ਰਗਟ ਕਰਦਾ ਹੈ।[੭]

(ਧੰਨਵਾਦ ਸਹਿਤ, ਸ਼ਮਸ਼ੇਰ ਸਿੰਘ ਅਸ਼ੋਕ, *ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦਾ ਪੰਜਾਹ ਸਾਲਾ ਇਤਿਹਾਸ* (੧੯੨੬- ੧੯੭੬), ਸਿੱਖ ਇਤਿਹਾਸ ਰੀਸਰਚ ਬੋਰਡ, ਮਾਰਚ, ੨੦੧੭)

**ਹਵਾਲੇ ਤੇ ਟਿੱਪਣੀਆਂ:**

੧. *ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦਾ ਪੰਜਾਹ ਸਾਲਾ ਇਤਿਹਾਸ*, ਪੰਨੇ ੫੫-੫੭.

੨. *ਉਹੀ*, ਪੰਨੇ ੬੯-੭੦.

੩. ਮਹਾਰਾਜਾ ਨਾਭਾ ਦਾ ਪਹਿਲਾ ਨਾਂ ਰਿਪੁਦਮਨ ਸਿੰਘ ਸੀ। ਅੰਮ੍ਰਿਤ-ਪਾਨ ਕਰ ਕੇ ਇਸ ਮਹਾਰਾਜੇ ਦਾ ਨਾਂ ਰਿਪੁਦਮਨ ਸਿੰਘ ਦੀ ਥਾਵੇਂ ਗੁਰਚਰਨ ਸਿੰਘ ਰੱਖਿਆ ਗਿਆ।

੪. *ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦਾ ਪੰਜਾਹ ਸਾਲਾ ਇਤਿਹਾਸ*, ਪੰਨੇ ੭੩-੭੪

੫. *ਉਹੀ*, ਪੰਨਾ ੭੮

੬. *ਉਹੀ*, ਪੰਨਾ ੮੧

੭. *ਉਹੀ*, ਪੰਨਾ ੮੩

■

ਨਾਮ ਜਪੋ, ਕਿਰਤ ਕਰੋ, ਵੰਡ ਛਕੋ

# ਗੁਰਦੁਆਰਾ ਪ੍ਰਬੰਧ ਸੁਧਾਰ ਲਹਿਰ ਵਿਚ ਮੋਰਚਾ ਗੰਗਸਰ ਜੈਤੋ ਦੀ ਦਾਸਤਾਨ

*-ਡਾ. ਰਾਜਵਿੰਦਰ ਸਿੰਘ 'ਜੋਗਾ'**

ਸ੍ਰੀ ਗੁਰੂ ਨਾਨਕ ਦੇਵ ਜੀ ਨੇ ਧਰਮ ਦੇ ਪ੍ਰਚਾਰ ਤੇ ਪ੍ਰਸਾਰ ਲਈ 'ਧਰਮਸਾਲਾ' ਦੀ ਸਥਾਪਨਾ ਕੀਤੀ। ਪੰਚਮ ਗੁਰੂ, ਸ੍ਰੀ ਗੁਰੂ ਅਰਜਨ ਦੇਵ ਜੀ ਦੇ ਸਮੇਂ ਤਕ ਇਸ ਧਰਮ ਮੰਦਿਰ ਦਾ ਨਾਂ 'ਧਰਮਸਾਲਾ' ਰਿਹਾ ਅਤੇ ਉਨ੍ਹਾਂ ਨੇ ਸਭ ਤੋਂ ਪਹਿਲਾਂ ਅੰਮ੍ਰਿਤ ਸਰੋਵਰ ਵਿਚ ਸ੍ਰੀ ਦਰਬਾਰ ਸਾਹਿਬ ਦੀ ਸਥਾਪਨਾ ਕਰ ਕੇ 'ਹਰਿਮੰਦਰ' ਸੰਗਿਆ ਥਾਪੀ। ਫਿਰ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦੇ ਸਮੇਂ 'ਧਰਮਸਾਲਾ' ਦੀ 'ਗੁਰਦੁਆਰਾ' ਸੰਗਿਆ ਹੋਈ। ਸੋ ਸਿੱਖ ਧਰਮ ਵਿਚ ਸਿੱਖਾਂ ਲਈ 'ਗੁਰਦੁਆਰਾ' ਸਾਹਿਬ ਦਾ ਵਿਸ਼ੇਸ਼ ਸਥਾਨ ਹੈ। *'ਗੁਰੂ ਦੁਆਰੈ ਹੋਇ ਸੋਝੀ ਪਾਇਸੀ'* ਦੇ ਮਹਾਂਵਾਕ ਅਨੁਸਾਰ ਇਸ ਪਵਿੱਤਰ ਅਸਥਾਨ ਉੱਪਰ ਜਾ ਕੇ ਉਹ ਜਿੱਥੇ ਧਰਮ-ਕਰਮ ਕਰਨ ਦੀ ਸੋਝੀ ਲੈਂਦੇ ਹਨ, ਉੱਥੇ ਆਦਰਸ਼ਕ ਜੀਵਨ-ਜਾਚ ਸਿੱਖਦੇ ਹਨ। ਭਾਈ ਕਾਨ੍ਹ ਸਿੰਘ ਨਾਭਾ ਨੇ 'ਗੁਰੁਸ਼ਬਦ ਰਤਨਾਕਰ ਮਹਾਨ ਕੋਸ਼' ਵਿਚ 'ਗੁਰਦੁਆਰੇ' ਦੀ ਬੜੀ ਵਧੀਆ ਪਰਿਭਾਸ਼ਾ ਦਿੱਤੀ ਹੈ। ਉਹ ਲਿਖਦੇ ਹਨ ਕਿ, ਗੁਰੂ ਦਾ ਮਾਰਫਤ, ਗੁਰੂ ਦੇ ਜਰੀਏ, ਸੰਗਯਾ ਗੁਰੂ ਦਾ ਘਰ, ਸਿੱਖਾਂ ਦਾ ਧਰਮ ਮੰਦਿਰ, ਭਾਵ ਉਹ ਅਸਥਾਨ ਜਿੱਥੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪ੍ਰਕਾਸ਼ ਹੁੰਦਾ ਹੈ। "ਸਿੱਖਾਂ ਦਾ ਗੁਰਦੁਆਰਾ ਵਿਦਿਆਰਥੀਆਂ ਲਈ ਸਕੂਲ, ਆਤਮ ਜਿਗਿਆਸਾ ਵਾਲਿਆਂ ਲਈ ਗਯਾਨ ਉਪਦੇਸ਼ਕ ਆਚਾਰਯ, ਰੋਗੀਆਂ ਲਈ ਸ਼ਫ਼ਾਖ਼ਾਨਾ, ਭੁੱਖਿਆਂ ਲਈ ਅੰਨਪੂਰਣਾ, ਇਸਤ੍ਰੀ ਜਾਤਿ ਦੀ ਪੱਤ ਰੱਖਣ ਲਈ ਲੋਹਮਈ ਦੁਰਗ ਅਤੇ ਮੁਸਾਫ਼ਰਾਂ ਲਈ ਵਿਸ਼ਰਾਮ ਦਾ ਅਸਥਾਨ ਹੈ।"

ਸਿੱਖ ਗੁਰੂ ਸਾਹਿਬਾਨ ਨੇ ਆਪ 'ਗੁਰਦੁਆਰਾ ਸਾਹਿਬਾਨ' ਦੀ ਸਥਾਪਨਾ ਕੀਤੀ। ਇਸੇ ਲਈ ਇਹ ਗੁਰ-ਅਸਥਾਨ ਸਿੱਖਾਂ ਲਈ ਜਾਨ-ਪ੍ਰਾਣ ਤੋਂ ਵੱਧ ਪਿਆਰੇ ਸਨ ਤੇ ਹਨ। ਗੁਰੂ ਸਾਹਿਬਾਨ ਦੁਆਰਾ ਇਨ੍ਹਾਂ ਧਾਰਮਿਕ ਕੇਂਦਰਾਂ ਤੇ ਅਸਥਾਨਾਂ ਦੀ ਸਥਾਪਨਾ ਕਰਨਾ ਉਸ ਸਮੇਂ ਦੀ ਮੁਗ਼ਲ ਹਕੂਮਤ ਲਈ ਵੱਡੀ ਚੁਣੌਤੀ ਸੀ। ਇਸੇ ਕਰਕੇ ਮੁਗ਼ਲੀਆ ਸਲਤਨਤ ਵਲੋਂ ਉਸੇ ਸਮੇਂ ਤੋਂ ਗੁਰੂ ਸਾਹਿਬਾਨ ਨੂੰ ਕਿਸੇ ਇਕ ਥਾਂ ਰੁਕਣ ਤੋਂ ਰੋਕਣ ਲਈ ਮੁਸ਼ਕਿਲਾਂ ਪੈਦਾ ਕੀਤੀਆਂ ਜਾਂਦੀਆਂ ਸਨ। ਦੂਜਾ ਗੁਰੂ ਸਾਹਿਬਾਨ ਵੀ ਆਪਣੇ ਉਤਰਾਧਿਕਾਰੀਆਂ ਨੂੰ ਇੱਕ ਥਾਂ ਤੋਂ ਦੂਜੀ ਥਾਂ ਜਾ ਕੇ ਪ੍ਰਚਾਰ ਕਰਨ ਤੇ ਧਾਰਮਿਕ ਕੇਂਦਰ ਸਥਾਪਿਤ ਕਰਨ ਦਾ ਹੁਕਮ ਦੇ ਦਿੰਦੇ ਸਨ। ਇਸ ਲਈ ਗੁਰੂ ਸਾਹਿਬਾਨ ਨਾਲ ਸੰਬੰਧਿਤ ਬਹੁਤ ਸਾਰੇ ਇਤਿਹਾਸਿਕ ਅਸਥਾਨ

** ਰੀ. ਸਕਾਲਰ, ਸਿੱਖ ਇਤਿਹਾਸ ਰੀਸਰਚ ਬੋਰਡ ਅਤੇ ਐਸੋ. ਸੰਪਾ. ਗੁਰਦੁਆਰਾ ਗਜ਼ਟ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ। ਮੋ. +੯੧-੯੫੦੧੩੦੦੪੫੯*

ਹੋਂਦ ਵਿਚ ਆਏ ਤੇ ਇਹ ਸਿੱਖਾਂ ਲਈ ਸ਼ਰਧਾ ਅਤੇ ਆਸਥਾ ਦਾ ਕੇਂਦਰ ਬਣ ਗਏ।

ਸਮੇਂ ਦੀਆਂ ਸਰਕਾਰਾਂ ਨੇ ਇਨ੍ਹਾਂ ਪਵਿੱਤਰ ਅਸਥਾਨਾਂ ਦੀ ਪ੍ਰਤਿਭਾ ਨੂੰ ਸਿੱਖ ਦਿਲਾਂ ਵਿੱਚੋਂ ਖਤਮ ਕਰਨ ਲਈ ਵਿਸ਼ੇਸ਼ ਉਪਰਾਲੇ ਕੀਤੇ ਪਰ ਉਹ ਆਪਣੇ ਮਕਸਦ ਵਿਚ ਕਾਮਯਾਬ ਨਹੀਂ ਹੋ ਸਕੀਆਂ। ਪਹਿਲਾਂ ਮੁਗ਼ਲ ਹਕੂਮਤ ਨੇ ਸਿੱਖਾਂ ਦੇ ਗੁਰ ਅਸਥਾਨਾਂ ਨੂੰ ਢਹਿਢੇਰੀ ਕਰਨ ਦੀ ਕੋਸ਼ਿਸ਼ ਕੀਤੀ। ਇਸੇ ਨੀਤੀ ਤਹਿਤ ਫਿਰ ਅੰਗਰੇਜ਼ ਸਰਕਾਰ ਨੇ ਗੁਰਦੁਆਰਾ ਸਾਹਿਬਾਨ ਦੇ ਪ੍ਰਬੰਧ ਨੂੰ ਆਪਣੇ ਅਧੀਨ ਕਰਨ ਦੀ ਕੋਸ਼ਿਸ਼ ਕੀਤੀ। ਉਨ੍ਹਾਂ ਨੇ ਗੁਰ ਅਸਥਾਨਾਂ ਵਿਚ ਸੇਵਾਵਾਂ ਨਿਭਾ ਰਹੇ ਮਹੰਤਾਂ ਨੂੰ ਲਾਲਚ ਦੇ ਕੇ ਜਾਂ ਡਰਾ ਧਮਕਾ ਕੇ ਆਪਣੇ ਅਧੀਨ ਕਰ ਲਿਆ ਸੀ। ਇਹ ਉਨ੍ਹਾਂ ਦੁਆਰਾ ਦਿੱਤੀ ਹੱਲਾਸ਼ੇਰੀ ਸਦਕਾ ਆਪਣੀਆਂ ਮਨ ਮਰਜੀਆਂ ਕਰਨ ਲੱਗ ਪਏ ਸਨ। ਗੁਰੂ-ਘਰਾਂ ਵਿਚ ਜਾਣ ਵਾਲੀ ਸੰਗਤ ਇਨ੍ਹਾਂ ਦੇ ਵਿਵਹਾਰ ਤੋਂ ਪ੍ਰੇਸ਼ਾਨ ਸੀ। ਇਹ ਗੁਰ-ਅਸਥਾਨਾਂ ਵਿਚ ਗੁਰਮਤਿ ਦੀਆਂ ਧੱਜੀਆਂ ਉਡਾ ਰਹੇ ਸਨ। ਸੰਗਤ ਵਿਚ ਆਈਆਂ ਬੀਬੀਆਂ ਨਾਲ ਅਸ਼ਲੀਲ ਹਰਕਤਾਂ ਕਰਦੇ, ਨੌਬਤ ਇੱਥੋਂ ਆ ਗਈ ਸੀ ਕਿ ਨੌਜੁਆਨ ਲੜਕੀਆਂ ਨਾਲ ਕੁਕਰਮ ਵੀ ਕਰਨ ਲੱਗ ਪਏ ਸਨ। ਉਹ ਗੁਰਦੁਆਰਾ ਸਾਹਿਬਾਨ ਦੀ ਚੜ੍ਹਤ ਤੇ ਹੋਰ ਜਗੀਰਾਂ ਨੂੰ ਆਪਣੀ ਮਲਕੀਅਤ ਸਮਝ ਕੇ ਗ਼ਲਤ ਥਾਂ ਪ੍ਰਯੋਗ ਕਰਦੇ ਸਨ। ਇਸ ਲਈ ਗੁਰੂ-ਘਰਾਂ ਵਿਚ ਹੋ ਰਹੀ ਮਨਮਤਿ ਰੋਕਣ ਲਈ ਅਤੇ ਅੰਗੇਰਜ਼ ਸਰਕਾਰ ਦੇ ਪ੍ਰਬੰਧ ਵਿੱਚੋਂ ਕੱਢ ਕੇ ਗੁਰੂ-ਘਰ ਦੀ ਸਹੀ ਸੇਵਾ ਸੰਭਾਲ ਲਈ ਤੇ ਗੁਰਦੁਆਰਾ ਪ੍ਰਬੰਧ ਨੂੰ ਸੁਚੱਜੇ ਢੰਗ ਨਾਲ ਚਲਾਉਣ ਲਈ ਸਿੱਖ ਆਗੂਆਂ ਨੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੀ ਸਥਾਪਨਾ ਕੀਤੀ। ਇਸ ਕਮੇਟੀ ਨੇ ਬਹੁਤ ਸਾਰੇ ਗੁਰਦੁਆਰਾ ਸਾਹਿਬਾਨ ਨੂੰ ਅੰਗੇਰਜ਼ ਸਰਕਾਰ ਦੁਆਰਾ ਸਥਾਪਿਤ ਕੀਤੇ ਕੁਕਰਮੀ ਮਹੰਤਾਂ ਤੋਂ ਆਜ਼ਾਦ ਕਰਵਾ ਕੇ ਆਪਣੇ ਪ੍ਰਬੰਧ ਹੇਠ ਲਿਆਂਦਾ। ਇਸ ਸੰਘਰਸ਼ ਵਿਚ ਬੇਅੰਤ ਸਿੰਘਾਂ ਸਿੰਘਣੀਆਂ ਨੂੰ ਕੁਰਬਾਨੀਆਂ ਦੇਣੀਆ ਪਈਆਂ। ਇਸ ਲੜੀ ਵਿਚ ਗੁਰਦੁਆਰਾ ਸਾਹਿਬਾਨ ਦੇ ਪ੍ਰਬੰਧ ਸੁਧਾਰ ਲਈ ਕਈ ਥਾਂ ਸਾਕੇ ਹੋਏ ਮੋਰਚੇ ਲੱਗੇ ਜਿਵੇਂ- ਪੰਜਾ ਸਾਹਿਬ, ਤਰਨ ਤਾਰਨ, ਨਨਕਾਣਾ ਸਾਹਿਬ, ਚਾਬੀਆਂ ਦਾ ਮੋਰਚਾ, ਗੁਰੂ ਕਾ ਬਾਗ਼ ਮੋਰਚਾ ਅਤੇ ਗੰਗਸਰ ਜੈਤੋ ਮੋਰਚਾ ਆਦਿ। ਇਨ੍ਹਾਂ ਮੋਰਚਿਆਂ ਵਿੱਚੋਂ ਸਭ ਤੋਂ ਜ਼ਿਆਦਾ ਗੰਗਸਰ ਜੈਤੋ ਮੋਰਚੇ ਵਿਚ ਸਿੰਘ ਸ਼ਹੀਦ ਹੋਏ ਸਨ। ਇਸ ਮੋਰਚੇ ਨੂੰ ਫਤਹ ਕਰਨ ਲਈ ਸਮੇਂ-ਸਮੇਂ ਲਗਪਗ ੧੪ ਸ਼ਹੀਦੀ ਜਥੇ ਭੇਜੇ ਗਏ। ਇਸ ਲੇਖ ਵਿਚ ਗੁਰਦੁਆਰਾ ਪ੍ਰਬੰਧ ਸੁਧਾਰ ਲਹਿਰ ਵਿਚ ਮੋਰਚਾ ਗੰਗਸਰ ਜੈਤੋ ਦੇ ਵਿਸ਼ੇਸ਼ ਹਵਾਲੇ ਨਾਲ ਵਿਚਾਰ ਕੀਤੀ ਜਾਵੇਗੀ।

ਮਹਾਰਾਜਾ ਰਿਪੁਦਮਨ ਸਿੰਘ ਨਾਭਾ ਰਿਆਸਤ ਦਾ ਰਾਜਾ ਸੀ। ਉਹ ਸਿੱਖੀ ਭਾਵਨਾ ਅਤੇ ਸਿੱਖੀ ਸਿਧਾਂਤਾਂ ਪ੍ਰਤੀ ਹਮਦਰਦੀ ਰੱਖਦਾ ਸੀ। ਮਹਾਰਾਜਾ ਸਾਹਿਬ ਗੁਰਦੁਆਰਾ ਪ੍ਰਬੰਧ ਸੁਧਾਰ ਲਹਿਰ ਨਾਲ ਤਨੋਂ-ਮਨੋਂ ਜੁੜੇ ਹੋਏ ਸਨ। ਉਹ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਤੇ ਅਕਾਲੀ ਦਲ ਦੀ ਵੱਧ ਤੋਂ ਵੱਧ ਮਦਦ ਕਰਨ ਵਾਸਤੇ ਹਰਦਮ ਤਿਆਰ ਰਿਹਾ ਕਰਦੇ ਸਨ। ਜਿਸ ਵੇਲੇ ਗੁਰਦੁਆਰਾ ਪ੍ਰਬੰਧ ਸੁਧਾਰ ਲਹਿਰ ਸ਼ੁਰੂ ਹੋਈ ਤਾਂ ਸਰਕਾਰ

ਨੇ ਮਹੰਤਾਂ ਦਾ ਸਾਥ ਦਿੱਤਾ ਪਰ ਦੂਜੇ ਪਾਸੇ ਸਿੱਖ ਰਾਜਿਆਂ ਨੇ ਵੀ ਅਕਾਲੀਆਂ ਦਾ ਬਿਲਕੁਲ ਸਾਥ ਨਾ ਦਿੱਤਾ। ਸਿਰਫ ਨਾਭਾ ਦੇ ਰਾਜੇ ਨੇ ਅਕਾਲੀ ਲਹਿਰ ਦੀ ਪੁਰਜ਼ੋਰ ਹਮਾਇਤ ਕੀਤੀ। ਹੋਰ ਤਾਂ ਹੋਰ ਜਦੋਂ ਸ੍ਰੀ ਨਨਕਾਣਾ ਸਾਹਿਬ ਕਤਲ-ਏ-ਆਮ ਦੇ ਖ਼ਿਲਾਫ਼ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੇ ਰੋਸ ਦਿਨ ਮਨਾਉਣ ਹਿਤ ਕਾਲੇ ਦਸਤਾਰੇ ਸਜਾਉਣ ਦੀ ਅਪੀਲ ਜ਼ਾਰੀ ਕੀਤੀ ਤਾਂ ਮਹਾਰਾਜਾ ਨਾਭਾ ਨੇ ਆਪ ਵੀ ਕਾਲੀ ਦਤਸਾਰ ਸਜਾਈ ਅਤੇ ਰਿਆਸਤ ਵਿਚ ਵੀ ਇਸ ਦਿਨ ਨੂੰ ਮਨਾਉਣ ਵਾਸਤੇ ਛੁੱਟੀ ਕੀਤੀ। ਅੰਗਰੇਜ਼ ਸਰਕਾਰ ਨੂੰ ਇਸ ਨਾਲ ਬੜੀ ਤਕਲੀਫ਼ ਹੋਈ। ਕਹਿਣ ਤੋਂ ਭਾਵ ਅੰਗਰੇਜ਼ ਸਰਕਾਰ ਮਹਾਰਾਜਾ ਵਿਰੁੱਧ ਕਿਸੇ ਗੱਲ ਦੀ ਆਢ ਵਿਚ ਸੀ। ਸਰਕਾਰ ਨੇ ਮੌਕਾ ਮਿਲਦੇ ਹੀ ਰਾਜੇ ਨੂੰ ਗੱਦੀਓਂ ਲਾਹ ਦਿੱਤਾ। ਇਸ ਗੱਲ ਦਾ ਸਿੱਖਾਂ ਨੂੰ ਪਤਾ ਲੱਗਾ ਤਾਂ ਉਨ੍ਹਾਂ ਨੇ ਬਹੁਤ ਦੁੱਖ ਮਨਾਇਆ। ਇਸ ਸੰਬੰਧ ਵਿਚ ਰਾਜੇ ਦੀ ਮੁੜ ਬਹਾਲੀ ਲਈ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੀ ਇਕੱਤ੍ਰਤਾ ਹੋਈ ਜਿਸ ਵਿਚ ਮਹਾਰਾਜਾ ਨਾਭਾ ਨਾਲ ਹਮਦਰਦੀ ਦਾ ਮਤਾ ਪਾਸ ਕੀਤਾ ਗਿਆ: **'ਪੰਥ ਕੋਸ਼ਿਸ਼ ਕਰ ਰਿਹਾ ਹੈ ਕਿ ਨਾਭਾ ਨਰੇਸ਼ ਮੁੜ ਗੱਦੀ 'ਤੇ ਬੈਠ ਜਾਵੇ। ਉਹ ਸਮਾਂ ਬਹੁਤ ਛੇਤੀ ਆਵਣ ਵਾਲਾ ਹੈ ਜਦੋਂ ਕਿ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੀ ਕਮਾਨ ਹੇਠਾਂ ਅਕਾਲੀ ਪੰਥ ਸੱਚ ਤੇ ਇਨਸਾਫ਼ ਦੇ ਆਸਰੇ ਸ੍ਰੀ ਮਹਾਰਾਜਾ ਰਿਪੁਦਮਨ ਸਿੰਘ ਨੂੰ ਗੱਦੀ 'ਤੇ ਬਿਠਾ ਕੇ ਸਾਹ ਲਵੇਗਾ।'** ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਕਹਿਣ 'ਤੇ ਸਿੱਖ ਸੰਗਤ ਨੇ ਗੰਗਸਰ ਜੈਤੋ ਵਿਖੇ ਸ੍ਰੀ ਅਖੰਡ ਪਾਠ ਸਾਹਿਬ ਅਰੰਭ ਕੀਤਾ। ਅੰਗਰੇਜ਼ ਸਰਕਾਰ ਨੇ ਇਹ ਅਖੰਡ ਪਾਠ ਸਾਹਿਬ ਰੋਕ ਕੇ ਖੰਡਿਤ ਕਰ ਦਿੱਤਾ। ਇਸ ਘਟਨਾ ਨਾਲ ਸਮੁੱਚੇ ਸਿੱਖ ਪੰਥ ਵਿਚ ਰੋਹ ਪੈਦਾ ਹੋਇਆ।

ਇਸ ਘਟਨਾ ਦੇ ਸੰਬੰਧ ਵਿਚ ਸ਼੍ਰੋਮਣੀ ਅਕਾਲੀ ਦਲ ਅਤੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੇ ਸ੍ਰੀ ਅਕਾਲ ਤਖ਼ਤ ਸਾਹਿਬ 'ਤੇ ਮਿਤੀ ੨੯ ਸਤੰਬਰ, ੧੯੨੩ ਈ. ਨੂੰ ਇਕ ਮੀਟਿੰਗ ਕੀਤੀ। ਇਸ ਵਿਚ ਅਖੰਡ ਪਾਠ ਸਾਹਿਬ ਖੰਡਤ ਕਰਨ ਦੀ ਜ਼ਬਰਦਸਤ ਨਿੰਦਾ ਕੀਤੀ ਗਈ ਅਤੇ ਮਤਾ ਕੀਤਾ ਗਿਆ ਕਿ ਉਸ ਥਾਂ ਸਿੱਖ ਸੰਗਤ ਵੱਲੋਂ ਮੁੜ ਅਖੰਡ ਪਾਠ ਸਾਹਿਬ ਕੀਤਾ ਜਾਵੇਗਾ। ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੇ ਇਸ ਕਾਰਜ ਲਈ ੨੫-੨੫ ਸਿੰਘਾਂ ਦੇ ਜਥੇ ਭੇਜਣੇ ਸ਼ੁਰੂ ਕਰ ਦਿੱਤੇ। ਅੰਗਰੇਜ਼ ਸਰਕਾਰ ਇਸ ਲਹਿਰ ਨੂੰ ਕੁਚਲਣ ਲਈ ਪੂਰੀ ਵਾਹ ਲਾ ਰਹੀ ਸੀ। ਉਹ ਜਥਿਆਂ ਨੂੰ ਬੁਰੀ ਤਰ੍ਹਾਂ ਕੁਟਦੀ ਤੇ ਗ੍ਰਿਫ਼ਤਾਰ ਕਰਦੀ। ਮੁਖੀ ਸਿੱਖਾਂ ਨੂੰ ਜੇਲ੍ਹ ਭੇਜ ਦਿੱਤਾ ਜਾਂਦਾ ਅਤੇ ਬਾਕੀਆਂ ਨੂੰ ਦੂਰ-ਦੂਰ ਜੰਗਲੀ ਇਲਾਕਿਆਂ ਵਿਚ ਛੱਡ ਆਉਂਦੀ। ਇਹ ਮੋਰਚਾ ਕਈ ਮਹੀਨੇ ਚਲਦਾ ਰਿਹਾ। ਇਸ ਮੋਰਚੇ ਵਿਚ ਲਗਪਗ ਪੰਜ ਕੁ ਹਜ਼ਾਰ ਸਿੰਘ ਗ੍ਰਿਫ਼ਤਾਰ ਹੋ ਕੇ ਸਰਕਾਰੀ ਕਰਮਚਾਰੀਆਂ ਹੱਥੋਂ ਅਨੇਕ ਕਿਸਮ ਦੀਆਂ ਮੁਸੀਬਤਾਂ ਝਲਦੇ ਰਹੇ। ਜਿੱਥੇ ਸ਼੍ਰੋਮਣੀ ਅਕਾਲੀ ਦਲ ਅਤੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੇ ਮਹਾਰਾਜਾ ਨਾਲ ਹਮਦਰਦੀ ਪ੍ਰਗਟਾਈ, ਉੱਥੇ ਸਰਬ ਹਿੰਦ ਕੌਮੀ

ਕਾਂਗਰਸ ਦੇ ਆਗੂਆਂ ਨੇ ਵੀ ਮਹਾਰਾਜਾ ਨਾਭਾ ਨਾਲ ਦਿਲੀ ਹਮਦਰਦੀ ਰੱਖਦੇ ਹੋਏ ਇਸ ਸਮੇਂ ਸਾਥ ਦਿੱਤਾ। ਨਾਮਧਾਰੀ ਸੰਪ੍ਰਦਾਇ ਵੀ ਰਾਜਾ ਸਾਹਿਬ ਨਾਲ ਸਨੇਹ ਰੱਖਦੀ ਸੀ। ਉਨ੍ਹਾਂ ਨੇ ਅੰਗਰੇਜ਼ ਸਰਕਾਰ ਦੁਆਰਾ ਮਹਾਰਾਜਾ ਦਾ ਸਾਥ ਦੇਣ ਤੋਂ ਰੋਕਣ ਵਾਲੇ ਯਤਨਾਂ ਨੂੰ ਅਸਫਲ ਕਰ ਕੇ ਕਈ ਤਰੀਕੇ ਵਰਤ ਕੇ ਨਾਭਾ ਐਜ਼ੀਟੇਸ਼ਨ ਸੰਬੰਧੀ ਅਕਾਲੀਆਂ ਨੂੰ ਕਾਫ਼ੀ ਹੱਦ ਤਕ ਸਹਿਯੋਗ ਦਿੱਤਾ। ਉਹ ਸ੍ਰੀ ਅਕਾਲ ਤਖ਼ਤ ਸਾਹਿਬ ਤੋਂ ਜੈਤੋ ਦੇ ਮੋਰਚੇ ਵਿਚ ਜਾਣ ਵਾਲੇ ਜਥੇ ਵਿਚ ਵੀ ਸ਼ਾਮਿਲ ਹੁੰਦੇ ਰਹੇ।

ਉਕਤ ਅਨੁਸਾਰ ਜਦੋਂ ੨੫-੨੫ ਸਿੰਘਾਂ ਦੇ ਜਥੇ ਭੇਜਣ ਨਾਲ ਕੋਈ ਹੱਲ ਨਾ ਹੋਇਆ ਤਾਂ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਤੇ ਅਕਾਲੀ ਦਲ ਨੇ ਵੱਡੀ ਗਿਣਤੀ ਵਿਚ ਸੰਗਤ ਭੇਜਣ ਦਾ ਫੈਸਲਾ ਕੀਤਾ। ਸ੍ਰੀ ਅਕਾਲ ਤਖ਼ਤ ਸਾਹਿਬ ਤੋਂ ੯ ਫਰਵਰੀ, ੧੯੨੪ ਈ. ਨੂੰ ਪੰਜ ਸੌ ਸਿੰਘਾਂ ਦਾ ਸ਼ਹੀਦੀ ਜਥਾ ਤਿਆਰ ਕਰ ਕੇ ਭੇਜਣਾ ਸੀ। ਇਸ ਜਥੇ ਦੇ ਜਥੇਦਾਰ ਸਰਦਾਰ ਊਧਮ ਸਿੰਘ ਨਾਗੋਕੇ ਨੂੰ ਬਣਾਇਆ ਗਿਆ। ਪਰ ਇਸ ਨੂੰ ਰਵਾਨਗੀ ਤੋਂ ਇਕ ਦਿਨ ਪਹਿਲਾਂ ਸਰਕਾਰ ਵੱਲੋਂ ਗ੍ਰਿਫ਼ਤਾਰ ਕਰ ਲਿਆ ਗਿਆ। ਇਸ ਲਈ ਫਿਰ ਬਦਲ ਕੇ ਸਰਦਾਰ ਊਧਮ ਸਿੰਘ ਵਰਪਾਲ ਜ਼ਿਲ੍ਹਾ ਸ੍ਰੀ ਅੰਮ੍ਰਿਤਸਰ ਨੂੰ ਇਸ ਜਥੇ ਦਾ ਜਥੇਦਾਰ ਬਣਾਇਆ ਗਿਆ।

ਸਿੱਖ ਇਤਿਹਾਸ ਦੀ ਪਰੰਪਰਾ ਅਨੁਸਾਰ ਅਰਦਾਸਾ ਸੋਧ ਕੇ ਜਥਾ ਰਵਾਨਾ ਹੋਇਆ। ਜਥੇ ਦੇ ਸਿੰਘਾਂ ਨੇ ਬਸੰਤੀ ਪੁਸ਼ਾਕਾਂ ਪਾਈਆਂ ਹੋਈਆਂ ਸਨ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਹਜ਼ੂਰੀ ਵਿਚ ਪੰਜ ਪਿਆਰਿਆਂ ਦੇ ਰੂਪ ਵਿਚ ਪੰਜ ਸਿੰਘਾਂ ਦੇ ਹੱਥਾਂ ਵਿਚ ਪੰਜ ਨਿਸ਼ਾਨ ਸਾਹਿਬ ਫੜੇ ਹੋਏ ਸਨ। ਜਥਾ ਸ਼ਬਦ ਪੜ੍ਹਦਾ ਅੱਗੇ ਵਧ ਰਿਹਾ ਸੀ- '*ਗਗਨ ਦਮਾਮਾ ਬਾਜਿਓ ਪਰਿਓ ਨੀਸਾਨੈ ਘਾਉ॥ ਖੇਤੁ ਜੁ ਮਾਂਡਿਓ ਸੂਰਮਾ ਅਬ ਜੂਝਨ ਕੋ ਦਾਉ॥...; ਕਬੀਰ ਮੁਹਿ ਮਰਨੇ ਕਾ ਚਾਉ ਹੈ ਮਰਉ ਤ ਹਰਿ ਕੈ ਦੁਆਰ॥...* ਅਤੇ ਬੋਲੇ ਸੋ ਨਿਹਾਲ, ਸਤਿ ਸ੍ਰੀ ਅਕਾਲ ਦੇ ਜੈਕਾਰਿਆਂ ਨਾਲ ਆਕਾਸ਼ ਗੂੰਜ ਉੱਠਿਆ ਸੀ। ਇਸ ਨਜ਼ਾਰੇ ਨੂੰ ਵੇਖਣ ਵਾਲੇ ਦਰਸ਼ਕ ਅਸ਼-ਅਸ਼ ਕਰਦੇ ਸਨ। ਇਸ ਜਥੇ ਵਿਚ ਵੱਖ-ਵੱਖ ਜ਼ਿਲ੍ਹਿਆਂ ਦੇ ਸਿੰਘ ਸ਼ਾਮਿਲ ਹੋਏ ਸਨ। ਇਸ ਤੋਂ ਇਲਾਵਾ ਸਿੱਖ, ਹਿੰਦੂ, ਮੁਸਲਮਾਨ ਅਤੇ ਈਸਾਈ ਮਰਦ ਤੇ ਜਨਾਨੀਆਂ ਵੀ ਸ਼ਾਮਲ ਹੋਏ ਸਨ।

ਸਿੱਖ ਜਥੇਦਾਰਾਂ ਤੇ ਲੀਡਰਾਂ ਤੋਂ ਇਲਾਵਾ ਮਸ਼ਹੂਰ ਵਿਅਕਤੀਆਂ ਵਿੱਚੋਂ ਪ੍ਰਸਿੱਧ ਕਾਂਗਰਸੀ ਆਗੂ ਡਾਕਟਰ ਸੈਫੂਦੀਨ ਕਿਚਲੂ, ਪ੍ਰਿੰਸੀਪਲ ਗਿਡਵਾਨੀ ਅਤੇ ਮਿਸਟਰ ਜਿਮੰਦ ਪ੍ਰਤਿਨਿਧ 'ਨਿਊਯਾਰਕ ਟਾਈਮਜ਼' ਆਦਿ ਸ਼ਾਮਿਲ ਹੋਏ।

ਇਹ ਜਥਾ ਪੜਾਅ-ਦਰ-ਪੜਾਅ ਪਿੰਡ ਚੱਬੇ, ਤਰਨ ਤਾਰਨ, ਨੁਸ਼ਹਿਰਾ ਪੰਨੂੰਆਂ, ਹਰੀਕੇ ਪੱਤਣ, ਜ਼ੀਰਾ, ਤਲਵੰਡੀ ਭਾਈ, ਮਨਸੂਰ ਵਾਲਾ ਆਦਿ ਹੁੰਦਾ ਹੋਇਆ ੧੨ ਪੜਾਅ ਕਰਕੇ ੨੦ ਫਰਵਰੀ, ੧੯੨੪ ਈ. ਨੂੰ ਬਰਗਾੜੀ ਨਗਰ ਫਰੀਦਕੋਟ ਵਿਚ ਪੁੱਜਾ। ਇਨ੍ਹਾਂ ਪੜਾਵਾਂ 'ਤੇ ਧਾਰਮਿਕ ਦੀਵਾਨ ਸਜਦੇ, ਅੰਮ੍ਰਿਤ ਵੇਲੇ ਆਸਾ ਦੀ ਵਾਰ ਦੇ ਕੀਰਤਨ ਉਪਰੰਤ

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਸ਼ਬਦ ਦੀ ਕਥਾ ਹੁੰਦੀ ਤੇ ਫਿਰ ਲੰਗਰ ਛਕ ਕੇ ਜਥਾ ਅੱਗੇ ਚਾਲੇ ਪਾ ਦਿੰਦਾ ਤੇ ਅਗਲੇ ਪੜਾਅ ਉਪਰ ਸੰਧਿਆ ਵੇਲੇ ਰਹਰਾਸਿ ਸਾਹਿਬ ਦਾ ਪਾਠ ਤੇ ਫਿਰ ਦੀਵਾਨ ਸਜਦਾ। ਬਰਗਾੜੀ ਵਾਲੇ ਪੜਾਅ 'ਤੇ ਨਾਭੇ ਦੇ ਹਾਕਮ ਵੱਲੋਂ ਭੇਜੇ ਅਫ਼ਸਰ ਨੇ ਹੁਕਮ ਦਿੱਤਾ ਕਿ ਸਿਰਫ ਪੰਜਾਹ ਸਿੰਘਾਂ ਦਾ ਜਥਾ ਹੀ ਗੁਰਦੁਆਰਾ ਗੰਗਸਰ ਜਾ ਕੇ ਪਾਠ ਕਰ ਸਕਦਾ ਹੈ। ਜਥੇਦਾਰ ਸਰਦਾਰ ਊਧਮ ਸਿੰਘ ਨੇ ਇਹ ਹੁਕਮ ਮੰਨਣ ਤੋਂ ਇਨਕਾਰ ਕਰ ਦਿੱਤਾ। ਅਗਲੀ ਸਵੇਰ ੨੧ ਫਰਵਰੀ ਨੂੰ ਦੀਵਾਨ ਦੀ ਸਮਾਪਤੀ ਤੋਂ ਬਾਅਦ ਜਥੇ ਨੇ ਚਾਲੇ ਪਾ ਦਿੱਤੇ। ਉਧਰ ਸਰਕਾਰ ਨੇ ਸਰਕਾਰੀ ਅਤੇ ਗ਼ੈਰ-ਸਰਕਾਰੀ ਕੁੱਲ ਆਦਮੀਆਂ ਨੂੰ ਖੂਬ ਸ਼ਰਾਬ ਪਿਲਾ ਕੇ ਤੇ ਮਾਸ ਆਦਿ ਖੁਆ ਕੇ ਕਸਾਈ-ਪੁਣੇ ਲਈ ਚੰਗੀ ਤਰ੍ਹਾਂ ਤਿਆਰ ਕੀਤਾ ਹੋਇਆ ਸੀ। ਇਨ੍ਹਾਂ ਵਿਚ ਜੇਹਲਮ ਤੇ ਅਟਕ ਦੀ ਪੁਲਿਸ ਦੇ ਕਈ ਮੁਸਲਮਾਨ ਸ਼ਾਮਿਲ ਸਨ, ਜਿਨ੍ਹਾਂ ਨੇ ਗੁਰੂ ਕੇ ਬਾਗ ਦੇ ਮੋਰਚੇ ਸਮੇਂ ਸਿੱਖਾਂ ਨੂੰ ਮਾਰ-ਕੁਟਾਈ ਕਰਨ ਵਿਚ ਖ਼ਿਦਮਤ ਦੀ ਸੋਭਾ ਪਾਈ ਸੀ।

ਨਾਭਾ ਰਿਆਸਤ ਦੇ ਹਾਕਮ ਸਿੱਖ ਸੰਗਤ ਨੂੰ ਮਾਰਨ ਤੇ ਗੋਲੀ ਦਾ ਨਿਸ਼ਾਨਾ ਬਣਾਉਣ ਲਈ ਪੂਰੀ ਤਰ੍ਹਾਂ ਤਿਆਰ ਸਨ। ਬਿਨਾਂ ਕਿਸੇ ਦੇਰੀ ਹਾਕਮ ਨੇ ਰੁਮਾਲ ਹਿਲਾ ਕੇ ਗੋਲੀ ਦਾ ਹੁਕਮ ਦੇ ਦਿੱਤਾ। ਕੁਝ ਮਿੰਟਾਂ ਵਿਚ ਹੀ ਸੈਂਕੜੇ ਸਿੱਖ ਸ਼ਹੀਦ ਕਰ ਦਿੱਤੇ ਗਏ। ਇਸ ਤਰ੍ਹਾਂ ਸ਼ਾਂਤਮਈ ਸਿੱਖ ਸ਼ਰਧਾਲੂਆਂ ਦਾ ਜਥਾ ਜਿਸ ਵਿਚ ਇਸਤ੍ਰੀਆਂ, ਬਜ਼ੁਰਗ ਅਤੇ ਸਿੰਘ ਸਨ ਆਪਣੀਆਂ ਜਾਨਾਂ ਵਾਰ ਕੇ ਸਿੱਖ ਇਤਿਹਾਸ ਵਿਚ ਮਿਸਾਲ ਕਾਇਮ ਕਰ ਗਏ।

ਸਿੱਖ ਸੰਗਤ ਨੇ ਗੁਰਦੁਆਰਾ ਪ੍ਰਬੰਧ ਸੁਧਾਰ ਲਹਿਰ ਦੇ ਨਾਂ ਹੇਠ ਅਕਾਲੀ ਲਹਿਰ ਚਲਾ ਕੇ ਆਪਣੀਆਂ ਕੁਰਬਾਨੀਆਂ ਦੇ ਕੇ ਦੇਸ਼-ਵਾਸੀਆਂ ਨੂੰ ਵਿਦੇਸ਼ੀ ਸਰਕਾਰ ਨਾਲ ਜੂਝਣ ਦਾ ਮਾਰਗ ਦਿਖਾਇਆ। ਜਿਸ ਨਾਲ ਅਜ਼ਾਦੀ ਦਾ ਅੰਦੋਲਨ ਹੋਰ ਤੇਜ਼ ਹੋਇਆ। ਸਿੱਖਾਂ ਦੇ ਇਸੇ ਉਤਸ਼ਾਹ ਤੇ ਕੌਮੀ ਜਜ਼ਬੇ ਦੇ ਕਾਰਨ ਹੀ ਪੰਡਿਤ ਮਦਨ ਮੋਹਨ ਮਾਲਵੀਆ ਨੇ ਉਸ ਸਮੇਂ ਆਪਣੇ ਇਕ ਲੈਕਚਰ ਵਿਚ ਕਿਹਾ ਸੀ ਕਿ ਜੇ ਭਾਰਤ ਨੇ ਛੇਤੀ ਅਜ਼ਾਦੀ ਹਾਸਲ ਕਰਨੀ ਹੈ ਤਾਂ ਹਰੇਕ ਹਿੰਦੂ ਪਰਵਾਰ ਵਿਚੋਂ ਘੱਟੋ-ਘੱਟ ਇਕ ਵਿਅਕਤੀ ਅੰਮ੍ਰਿਤ ਛਕ ਕੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਸਿੱਖ ਜ਼ਰੂਰ ਬਣਨਾ ਚਾਹੀਏ, ਕਿਉਂਕਿ ਅਜ਼ਾਦੀ ਉਹੋ ਇਨਸਾਨ ਹਾਸਲ ਕਰ ਸਕਦੇ ਹਨ, ਜੋ ਅਕਾਲੀਆਂ ਵਾਂਗ ਹੱਸੂੰ-ਹੱਸੂੰ ਕਰਦੇ ਮੌਤ ਨੂੰ ਗਲਵੱਕੜੀਆਂ ਪਾਉਣ। ਨਹੀਂ ਤਾਂ ਇਸ ਉਚੇਰੀ ਮੰਜ਼ਿਲ ਤਕ ਅੱਪੜਨਾ ਆਕਾਸ਼ ਦੇ ਫੁੱਲਾਂ ਵਾਂਗੂੰ ਐਵੇਂ ਇਕ ਕਲਪਨਾ ਦੀ ਗੱਲ ਹੈ।

ਮੋਰਚਾ ਗੰਗਸਰ ਜੈਤੋ ਅਜਿਹਾ ਮੋਰਚਾ ਹੈ ਜਿਸ ਵਿਚ ਸਿੱਖ ਸ਼ਾਂਤੀ ਦੀ ਸਿਖਰ ਦੇ ਦਰਸ਼ਨ ਹੁੰਦੇ ਹਨ। ਇਸ ਵਿਚ ਸਿੱਖਾਂ ਨੇ ਸ਼ਾਂਤਮਈ ਰਹਿੰਦਿਆਂ ਸ਼ਬਦ ਪੜ੍ਹਦਿਆਂ ਅੰਗਰੇਜ਼ ਸਰਕਾਰ ਦੀਆਂ ਡਾਂਗਾਂ ਤੇ ਗੋਲੀਆਂ ਖਾਧੀਆਂ। ਇਨ੍ਹਾਂ ਸੂਰਬੀਰਾਂ ਨੂੰ ਰਹਿੰਦੀ ਦੁਨੀਆਂ ਤਕ ਯਾਦ ਕੀਤਾ ਜਾਂਦਾ ਰਹੇਗਾ ਤੇ ਅੰਗਰੇਜ਼ ਸਰਕਾਰ ਨੂੰ ਲਾਹਨਤਾਂ ਪੈਂਦੀਆਂ ਰਹਿਣਗੀਆਂ। ਇਸ ਮੋਰਚੇ ਵਿਚ ਜਿਨ੍ਹਾਂ ਸਿੰਘਾਂ ਸਿੰਘਣੀਆਂ ਨੇ ਸ਼ਾਂਤਮਈ

ਜੱਦੋ-ਜਹਿਦ ਕਰਦੇ ਹੋਏ ਸ਼ਹੀਦੀਆਂ ਪਾਈਆਂ ਉਨ੍ਹਾਂ ਦੀ ਯਾਦ ਵਿਚ ਗੰਗਸਰ ਜੈਤੋ ਵਿਖੇ ਹਰ ਸਾਲ ੨੧ ਫਰਵਰੀ ਨੂੰ ਇਕ ਭਾਰੀ ਗੁਰਮਤਿ ਸਮਾਗਮ ਹੁੰਦਾ ਹੈ।

**ਹਵਾਲੇ :-**


੧. ਡਾ. ਹਰਜਿੰਦਰ ਸਿੰਘ ਦਿਲਗੀਰ, *ਜੈਤੋ ਮੋਰਚੇ ਦੇ ਅੱਖੀ ਡਿੱਠੇ ਹਾਲ*, ਪੰਨਾ ੪੯-੫੦.

੨. ਗਿਆਨੀ ਪਰਤਾਪ ਸਿੰਘ, *ਗੁਰਦੁਆਰਾ ਸੁਧਾਰ ਅਰਥਾਤ ਅਕਾਲੀ ਲਹਿਰ*, ਪੰਨਾ ੨੮੯.

੩. ਡਾ. ਹਰਜਿੰਦਰ ਸਿੰਘ ਦਿਲਗੀਰ, ਜੈਤੋ ਮੋਰਚੇ ਦੇ ਅੱਖੀ ਡਿੱਠੇ ਹਾਲ, ਪੰਨਾ ੫੨.

੪. ਸ਼ਮਸ਼ੇਰ ਸਿੰਘ ਅਸ਼ੋਕ, *ਅਕਾਲੀ ਲਹਿਰ ਤੇ ਜੈਤੋ ਦਾ ਮੋਰਚਾ* (੧੯੨੦-੧੯੨੫ ਈ.), ਪੰਨਾ ੩੩.

੫. ਡਾ. ਹਰਜਿੰਦਰ ਸਿੰਘ ਦਿਲਗੀਰ, *ਜੈਤੋ ਮੋਰਚੇ ਦੇ ਅੱਖੀ ਡਿੱਠੇ ਹਾਲ*, ਪੰਨਾ ੬੭.

੬. ਸ਼ਮਸ਼ੇਰ ਸਿੰਘ ਅਸ਼ੋਕ, *ਅਕਾਲੀ ਲਹਿਰ ਤੇ ਜੈਤੋ ਦਾ ਮੋਰਚਾ* (੧੯੨੦-੧੯੨੫ ਈ.), ਪੰਨਾ ੩੩-੩੪.

੭. *ਉਹੀ*, ਪੰਨਾ ੩੫.

੮. ਜਥੇਦਾਰ ਊਧਮ ਸਿੰਘ ਜੀ, *ਸ਼ਹੀਦੀ ਯਾਤਰਾ ਅਥਵਾ ਸਾਕਾ ਜੈਤੋ* (ਨਾਭਾ), ਪੰਨਾ ੨੨.

੯. *ਉਹੀ*, ਪੰਨਾ ੨੮.

੧੦. *ਉਹੀ*, ਪੰਨਾ ੩੨.

੧੧. ਸ਼ਮਸ਼ੇਰ ਸਿੰਘ ਅਸ਼ੋਕ, *ਅਕਾਲੀ ਲਹਿਰ ਤੇ ਜੈਤੋ ਦਾ ਮੋਰਚਾ* (੧੯੨੦-੧੯੨੫ ਈ.), ਪੰਨਾ ੩.


---

ਕਵਿਤਾ

# ਮਾਈ ਕਿਸ਼ਨ ਕੌਰ

-ਪਰਵਾਨਾ

*ਟਿੱਬੀ ਸਾਹਿਬ ਖਲੋ ਇਕ ਕਿਸ਼ਨ ਕੌਰਾਂ,*
*ਨਿਗਾਹ ਵੱਲ ਸ਼ਹੀਦਾਂ ਦੇ ਮਾਰਦੀ ਏ।*
*ਚੜ੍ਹੀ ਲੋਥ 'ਤੇ ਲੋਥ ਜਾਂ ਨਜ਼ਰ ਆਈ,*
*ਵਿਲਸਨ ਸਾਬ੍ਹ ਦੇ ਤਾਈਂ ਲਲਕਾਰਦੀ ਏ।*
*ਸਿੰਘ ਮੋਏ ਨਾ ਗੋਰਿਆ ਸਮਝ ਛੱਡੀਂ,*
*ਆਈ ਮੌਤ ਇਹ ਤੇਰੀ ਸਰਕਾਰ ਦੀ ਏ।*
*ਫਲ ਭੁਗਤਣਾ ਪਊਗਾ ਅੰਤ ਤੈਨੂੰ,*
*ਵਿਲਸਨ ਸਾਬ੍ਹ ਦਾ ਮੁਖ ਫਿਟਕਾਰਦੀ ਏ।*

*ਜਿੱਤ ਲਿਆ ਏ ਮੋਰਚਾ ਖ਼ਾਲਸਾ ਜੀ,*
*ਪੱਲੂ ਫੇਰ ਕੇ 'ਵਾਜਾਂ ਉਹ ਮਾਰਦੀ ਏ।*
*ਖੜ੍ਹ ਕੇ ਅਮਰ ਸ਼ਹੀਦਾਂ ਦੇ ਢੇਰ ਕੋਲੋਂ,*
*ਆਪਾ ਫੱਟੜਾਂ ਉਪਰੋਂ ਵਾਰਦੀ ਏ।*
*ਨਾਲੇ ਨਾਲ ਰੁਮਾਲ ਦੇ ਮੁਖ ਪੂੰਝੇ,*
*ਭਿੱਜੇ ਖ਼ੂਨ ਦੇ ਕੇਸ ਸਵਾਰਦੀ ਏ।*
*ਸ਼ਮ੍ਹਾ ਸਿਦਕ ਤੇ ਸੜੇ ਪ੍ਰਵਾਨਿਆਂ ਨੂੰ,*
*ਆਪਾ ਬਾਣੀ ਦਾ ਪਾਣੀ ਪਈ ਠਾਰਦੀ ਏ।*

# ਜੈਤੋ ਦੇ ਮੋਰਚੇ ਸੰਬੰਧੀ ਮਿਲਦੀ ਪੰਜਾਬੀ ਕਵਿਤਾ

*-ਡਾ. ਧਰਮ ਸਿੰਘ**

ਅਕਾਲੀ ਮੋਰਚਿਆਂ ਦੇ ਇਤਿਹਾਸ ਵਿਚ ਜੈਤੋ ਦਾ ਮੋਰਚਾ ਕਈਆਂ ਗੱਲਾਂ ਕਰਕੇ ਅਹਿਮ ਹੈ। ਨਨਕਾਣਾ ਸਾਹਿਬ ਦੇ ਸਾਕੇ ਤੋਂ ਬਾਅਦ ਇਹ ਮੋਰਚਾ ਅਜਿਹਾ ਹੈ ਜਿਸ ਵਿਚ ਸਭ ਤੋਂ ਵੱਧ ਸ਼ਹਾਦਤਾਂ ਹੋਈਆਂ। ਨਨਕਾਣਾ ਸਾਹਿਬ ਵਿਚ ਮਹੰਤ ਨਰੈਣੂ ਅਤੇ ਉਸਦੇ ਭਾੜੇ ਦੇ ਕਾਤਲਾਂ ਨੇ ਗੋਲੀਆਂ ਵਰ੍ਹਾਈਆਂ ਅਤੇ ਵੱਢ ਟੁੱਕ ਕੀਤੀ, ਪਰ ਏਥੇ ਤਾਂ ਸਿੱਧਾ ਹੁਕਮ ਅੰਗਰੇਜ਼ ਸਰਕਾਰ ਦਾ ਹੀ ਚੱਲਿਆ। ਜੈਤੋ ਦੇ ਮੋਰਚੇ ਵਿਚ ਸ਼ਹੀਦਾਂ ਦੀ ਗਿਣਤੀ ਦੋ ਸੌ ਤੋਂ ਵੱਧ ਦੱਸੀ ਜਾਂਦੀ ਹੈ। ਇਸ ਮੋਰਚੇ ਦਾ ਪਿਛੋਕੜ ਰਾਜਨੀਤਿਕ ਹੈ ਜੋ ਪਿੱਛੋਂ ਧਾਰਮਿਕ ਬਣ ਨਿਬੜਿਆ। ਸਿੱਖ ਰਿਆਸਤ ਨਾਭਾ ਦੇ ਅੰਗਰੇਜ਼ ਹੁਕਮਰਾਨਾਂ ਨਾਲ ਸੰਬੰਧ ਖੱਟੇ-ਮਿੱਠੇ ਰਹੇ। ਇਹ ਖੱਟੇ-ਮਿੱਠੇ ਸੰਬੰਧ ਮਗਰੋਂ ਦੋਹਾਂ ਦਰਮਿਆਨ ਵਿਗਾੜ ਦਾ ਕਾਰਨ ਵੀ ਬਣੇ। ਇਸ ਵਿਗਾੜ ਦੇ ਮੁੱਖ ਕਾਰਨ ਸਨ:

**(ੳ)** ਮਹਾਰਾਜਾ ਰਿਪੁਦਮਨ ਸਿੰਘ ਦਾ ਅੰਗਰੇਜ਼ ਰੈਜ਼ੀਡੈਂਟ ਦੀ ਗੈਰ-ਹਾਜ਼ਰੀ ਵਿਚ ਗੱਦੀਨਸ਼ੀਨ ਹੋਣਾ।

**(ਅ)** ਮਹਾਰਾਜਾ ਪਟਿਆਲਾ ਨਾਲ ਸਰਹੱਦੀ ਝਗੜਾ।

**(ੲ)** ਮਹਾਰਾਜਾ ਨਾਭਾ ਵੱਲੋਂ ਪਹਿਲੀ ਸੰਸਾਰ ਜੰਗ ਸਮੇਂ, ਹੋਰਨਾਂ ਸਿੱਖ ਰਿਆਸਤਾਂ ਵਾਂਗ ਅੰਗਰੇਜ਼ਾਂ ਦੀ ਫੌਜੀ ਮਦਦ ਨਾ ਕਰਨ।

**(ਸ)** ਮਹਾਰਾਜਾ ਨਾਭਾ ਵੱਲੋਂ ਗਵਰਨਰ ਦੀ ਕੌਂਸਲ ਵੱਲੋਂ ਅਨੰਦ ਮੈਰਿਜ ਐਕਟ ਪਾਸ ਕਰਾਉਣ ਨਾਲ ਉਸ ਦੀ ਪਰਜਾ ਵਿਚ ਹਰਮਨ-ਪਿਆਰਤਾ।

ਮਹਾਰਾਜਾ ਨਾਭਾ ਰਿਪੁਦਮਨ ਸਿੰਘ ਅੰਗਰੇਜ਼ ਹੁਕਮਰਾਨਾਂ ਦੀ ਅੱਖਾਂ ਮੀਟ ਕੇ ਮਦਦ ਨਹੀਂ ਸੀ ਕਰਦਾ, ਸਗੋਂ ਇਸ ਦੇ ਉਲਟ ਜਿਸ ਫੈਸਲੇ ਜਾਂ ਹੁਕਮ ਦਾ ਪਰਜਾ ਨੂੰ ਲਾਭ ਮਿਲਦਾ ਹੋਵੇ, ਕੇਵਲ ਉਸ ਉੱਪਰ ਹੀ ਆਪਣੀ ਮੋਹਰ ਲਾਉਂਦਾ। ਇਹ ਖੱਟੇ ਮਿੱਠੇ ਸੰਬੰਧ ਅੱਗੋਂ ਹੋਰ ਕੁੜੱਤਣ ਵਿਚ ਬਦਲ ਗਏ ਜਿਸ ਦਾ ਨਤੀਜਾ ਇਹ ਨਿਕਲਿਆ ਕਿ ੦੯ ਜੁਲਾਈ, ੧੯੨੩ ਈ. ਨੂੰ ਮਹਾਰਾਜਾ ਨਾਭਾ ਨੂੰ ਰਾਜ-ਗੱਦੀ ਤੋਂ ਮਹਿਰੂਮ ਕਰ ਕੇ ਉਸਨੂੰ ਡੇਹਰਾਦੂਨ ਭੇਜ ਦਿੱਤਾ ਗਿਆ। ਇਸ ਤੋਂ ਮਗਰੋਂ ਵੀ ਪੈਨਸ਼ਨ ਅਤੇ ਹੋਰ ਸਹੂਲਤਾਂ ਨੂੰ ਲੈ ਕੇ ਮਹਾਰਾਜੇ ਨਾਲ ਵਧੀਕੀਆਂ ਜਾਰੀ ਰਹੀਆਂ।

ਨਨਕਾਣਾ ਸਾਹਿਬ ਦੇ ਸਾਕੇ ਦੇ ਪ੍ਰਤਿਕਰਮ ਵਜੋਂ ਸ਼ੁਰੂ ਹੋਈ ਅਕਾਲੀ ਲਹਿਰ ਕਈ ਮੋਰਚੇ ਜਿੱਤ ਚੁੱਕੀ ਸੀ ਅਤੇ ਅੰਗਰੇਜ਼ ਖ਼ਿਲਾਫ਼ ਸਿੱਖਾਂ ਦਾ ਗੁੱਸਾ ਸਿਖਰ 'ਤੇ ਸੀ।

** #੧੧੦, ਰੋਜ਼ ਐਵੀਨਿਊ, ਰਾਮ ਤੀਰਥ ਰੋਡ, ਸ੍ਰੀ ਅੰਮ੍ਰਿਤਸਰ। ਮੋ. ੯੮੮੮੯੩੯੮੦੮*

ਮਹਾਰਾਜਾ ਨਾਭਾ ਨੂੰ ਗੱਦੀ ਤੋਂ ਲਾਹੁਣ ਨਾਲ ਇਹ ਇਕ ਸਿੱਖ ਮਸਲਾ ਬਣ ਗਿਆ ਅਤੇ ਅਕਾਲੀ ਦਲ ਵੱਲੋਂ ਮਹਾਰਾਜੇ ਦੀ ਬਹਾਲੀ ਲਈ ਮੋਰਚਾ ਅਰੰਭ ਹੋ ਗਿਆ। ਜਥਾ ਸ੍ਰੀ ਅਕਾਲ ਤਖ਼ਤ ਸਾਹਿਬ ਤੋਂ ਸ਼ਾਂਤਮਈ ਰਹਿਣ ਦਾ ਪ੍ਰਣ ਕਰ ਕੇ ਤੁਰ ਪੈਂਦਾ। ਕਈ ਵਾਰੀ ਰਸਤੇ ਵਿਚ ਹੀ ਰੋਕ ਲਿਆ ਜਾਂਦਾ ਅਤੇ ਕਈ ਵਾਰੀ ਜਥਾ ਜੈਤੋ ਪਹੁੰਚ ਜਾਂਦਾ ਪਰ ਅੱਗੋਂ ਉਸ ਦਾ ਸੁਆਗਤ ਅੰਗਰੇਜ਼ ਸਰਕਾਰ ਦੀਆਂ ਲਾਠੀਆਂ ਅਤੇ ਗੋਲੀਆਂ ਕਰਦੀਆਂ। ਇਸੇ ਦੌਰਾਨ ਸ੍ਰੀ ਅਖੰਡ ਪਾਠ ਸਾਹਿਬ ਦੇ ਖੰਡਨ ਨੇ ਸਿੱਖਾਂ ਅੰਦਰ ਚੱਲ ਰਹੇ ਰੋਸ ਨੂੰ ਹੋਰ ਤੇਜ਼ ਕੀਤਾ। ਹੁਣ ਇਹ ਮਸਲਾ ਨਿਰੋਲ ਧਾਰਮਿਕ ਬਣ ਗਿਆ ਅਤੇ ਸਾਰਾ ਪੰਥ ਅੰਗਰੇਜ਼ਾਂ ਦੇ ਵਿਰੋਧ ਆਣ ਖੜ੍ਹਾ ਹੋਇਆ। ਇਸ ਮੋਰਚੇ ਨੇ ਵੀ ਇਸ ਨੂੰ ਕੌਮੀ ਮੋਰਚੇ ਵਿਚ ਤਬਦੀਲ ਕਰ ਦਿੱਤਾ ਜਿਸ ਦਾ ਸਬੂਤ ਪੰਡਿਤ ਜਵਾਹਰ ਲਾਲ ਨਹਿਰੂ ਵੱਲੋਂ ਗ੍ਰਿਫ਼ਤਾਰੀ ਦੇਣੀ ਅਤੇ ਦੂਜੇ ਕੌਮੀ ਨੇਤਾਵਾਂ ਦੀ ਹਮਾਇਤ ਸੀ।

ਸਾਹਿਤ, ਵਿਸ਼ੇਸ਼ ਕਰਕੇ ਕਵਿਤਾ, ਲੋਕ ਲਹਿਰਾਂ ਨੂੰ ਪ੍ਰਚੰਡ ਕਰਨ ਵਾਸਤੇ ਹਮੇਸ਼ਾਂ ਤੋਂ ਹੀ ਬੜਾ ਕਾਰਗਰ ਹਥਿਆਰ ਰਹੀ ਹੈ। ਪੰਜਾਬੀ ਕਵਿਤਾ ਤਾਂ ਹੈ ਹੀ ਵਧੇਰੇ ਕਰਕੇ ਲੋਕ ਲਹਿਰਾਂ ਦੀ ਪੈਦਾਵਾਰ। ਇਸ ਲਈ ਅਕਾਲੀ ਲਹਿਰ ਵੀ ਇਸ ਤੋਂ ਅਭਿੱਜ ਨਹੀਂ ਰਹਿ ਸਕਦੀ। ਸਾਡਾ ਹਥਲੇ ਲੇਖ ਦਾ ਵਿਸ਼ਾ ਕੇਵਲ ਜੈਤੋ ਦੇ ਮੋਰਚੇ ਸੰਬੰਧੀ ਉਪਜੀ ਪੰਜਾਬੀ ਕਵਿਤਾ ਦੀ ਚਰਚਾ ਹੈ। ਜਿਵੇਂ ਕਿ ਅਰੰਭ ਵਿਚ ਸੰਕੇਤ ਕੀਤਾ ਗਿਆ ਹੈ ਕਿ ਜੈਤੋ ਦਾ ਮੋਰਚਾ ਅੰਗਰੇਜ਼ ਵਿਰੋਧੀ ਭਾਵਨਾਵਾਂ ਦਾ ਪ੍ਰਤਿਫ਼ਲ ਸੀ, ਇਸ ਲਈ ਪੰਜਾਬੀ ਕਵਿਤਾ ਵਿਚ ਇਨ੍ਹਾਂ ਭਾਵਨਾਵਾਂ ਦਾ ਆਉਣਾ ਸੁਭਾਵਕ ਹੀ ਸੀ। ਅਕਾਲੀ ਲਹਿਰ ਨਾਲ ਪੰਜਾਬੀ ਕਵਿਤਾ ਵਿਚ ਇਕ ਨਵੀਂ ਚੇਤਨਾ ਜਾਗੀ ਅਤੇ ਜਜ਼ਬਿਆਂ ਨੂੰ ਹੁਲਾਰਾ ਮਿਲਿਆ। ਅੰਗਰੇਜ਼ ਵਿਰੋਧੀ ਰਾਸ਼ਟਰੀ ਜਜ਼ਬਾ ਭਰਪੂਰ ਹੋਣ ਕਰਕੇ ਇਹ ਕਵਿਤਾ ਸਰਕਾਰ ਵੱਲੋਂ ਜ਼ਬਤ ਵੀ ਕੀਤੀ ਗਈ। ਜੋ ਕਵਿਤਾ ਜ਼ਬਤ ਕੀਤੀ ਗਈ, ਉਸ ਦੇ ਕੁਝ ਹਵਾਲੇ ਇਹ ਹਨ:

**੧.** ਜੈਤੋ ਵਿਚ ਸਖ਼ਤੀ ਦਾ ਹੜ - ਕਰਮ ਸਿੰਘ ਨਿਧੜਕ
**੨.** ਜੈਤੋ ਦੇ ਅਤਿਆਚਾਰ - ਭਾਈ ਵੱਸਣ ਸਿੰਘ
**੩.** ਸ਼ਹੀਦੀ ਸਾਕਾ ਜੈਤੋ - ਮਾਘ ਸਿੰਘ ਜਾਂ ਮਾਘੀ ਸਿੰਘ ਅਕਾਲੀ
**੪.** ਕੈਦੀ ਬੀਰ - ਅਵਤਾਰ ਸਿੰਘ ਆਜ਼ਾਦ
**੫.** ਸ਼ਾਂਤਮਈ ਦਾ ਗੋਲਾ - ਭਾਗ ਸਿੰਘ ਆਜ਼ਾਦ
**੬.** ਜੈਤੋ ਵਿਚ ਖ਼ੂਨ ਦੇ ਪਰਨਾਲੇ - ਭਾਗ ਸਿੰਘ

ਜ਼ਬਤ ਹੋਈ ਕਵਿਤਾ ਦੇ ਕੁਝ ਨਮੂਨੇ ਡਾ. ਪ੍ਰੀਤਮ ਸਿੰਘ ਕੈਂਬੋ ਦੀ ਪੁਸਤਕ 'ਜ਼ਬਤਸ਼ੁਦਾ ਪੰਜਾਬੀ ਕਵਿਤਾ' ਵਿਚ ਹੀ ਮਿਲੇ ਹਨ ਕਿਉਂਕਿ ਇਹ ਸਾਰੇ ਸੰਗ੍ਰਹਿ ਅੰਗਰੇਜ਼ ਹੁਕਮਰਾਨ ਜ਼ਬਤ ਕਰ ਕੇ ਆਪਣੇ ਨਾਲ ਲੈ ਗਏ ਸਨ। ਉਪਰੋਕਤ ਵਰਣਿਤ ਕਵੀਆਂ ਤੋਂ ਬਿਨਾਂ ਦਰਸ਼ਨ ਸਿੰਘ ਅਵਾਰਾ, ਕਸ਼ਮੀਰ ਸਿੰਘ ਮ੍ਰਿਗਰਾਜ, ਫੀਰੋਜ਼ਦੀਨ ਸ਼ਰਫ਼, ਅਰਜਨ ਸਿੰਘ ਗੜਗੱਜ, ਹਰਨਾਮ ਸਿੰਘ ਮਸਤ ਪੰਛੀ, ਗੁਰਬਖਸ਼ ਸਿੰਘ ਕਵੀਸ਼ਰ

ਅਤੇ ਇਕ ਉਰਦੂ ਕਵੀ ਮੌਲਾਨਾ ਜ਼ਫਰ ਅਲੀ ਖ਼ਾਨ ਦੀ ਉਰਦੂ ਕਵਿਤਾ ਆਦਿ ਕਵੀਆਂ ਨੇ ਆਪਣੀਆਂ ਕਵਿਤਾਵਾਂ ਰਚ ਕੇ ਇਸ ਪਾਸੇ ਯੋਗਦਾਨ ਪਾਇਆ।

ਦਰਸ਼ਨ ਸਿੰਘ ਅਵਾਰਾ ਉਸ ਵੇਲੇ ਦਾ ਇਕ ਪ੍ਰਸਿੱਧ ਕਵੀ ਹੋ ਗੁਜ਼ਰਿਆ ਹੈ। ਉਸ ਦੀ ਪਹਿਲੀ ਅਤੇ ਪ੍ਰਸਿੱਧ ਰਚਨਾ 'ਬਿਜਲੀ ਦੀ ਕੜਕ' ਫਰਵਰੀ ੧੯੨੪ ਈ. ਵਿਚ ਛਪੀ ਜੋ ਛਪਦਿਆਂ ਹੀ ਅੰਗ੍ਰੇਜ਼ ਹਕੂਮਤ ਨੇ ਜ਼ਬਤ ਕਰ ਲਈ। ਇਸ ਜ਼ਬਤੀ ਕਰਕੇ ਅਵਾਰਾ ਨੂੰ ੧੯੨੯ ਈ. ਤਕ ਗੁਪਤਵਾਸ ਰਹਿਣਾ ਪਿਆ। 'ਬਿਜਲੀ ਦੀ ਕੜਕ' ਅਸਲ ਵਿਚ, ਅਕਾਲੀ ਮੋਰਚਿਆਂ ਦਾ ਕਾਵਿ ਇਤਿਹਾਸ ਹੈ। ਇਸ ਵਿਚ ਜੈਤੋ ਦੇ ਮੋਰਚੇ ਬਾਰੇ ਦੋ ਕਵਿਤਾਵਾਂ ਹਨ, 'ਨਾਭਾ ਫੁਲਵਾੜੀ ਦੇ ਹਾਲ' ਅਤੇ 'ਕੀਤਾ ਹਾਸਦਾਂ ਤਖ਼ਤ ਵੀਰਾਨ ਸਾਡਾ'। ਪਹਿਲੀ ਕਵਿਤਾ ਵਿਚ ਨਾਭਾ ਨਰੇਸ਼ ਨੂੰ ਗੱਦੀ ਤੋਂ ਉਤਾਰਨ ਦੀ ਚੀਸ ਸੁਣਾਈ ਦਿੰਦੀ ਹੈ।ਕਵੀ ਦਾ ਪੰਥ ਨੂੰ ਨਿਹੋਰਾ ਹੈ ਕਿ ਇਸ ਘਟਨਾ ਨੂੰ ਸਹਿਣ ਕਰਨ ਨਾਲੋਂ ਤਾਂ ਮੋਹਰਾ ਖਾ ਕੇ ਮਰ ਜਾਣਾ ਬਿਹਤਰ ਹੈ:

*ਹੋਵੇ ਬੇਪਤੀ ਸਾਡੀਆਂ ਰਾਣੀਆਂ ਦੀ, ਆਪਣੀ ਲਾਜ ਨੂੰ ਹੱਥ ਪਵਾ ਮਰੀਏ।*
*ਕੁਰਸੀ ਡਾਹਿ ਕੇ ਵਿਚ ਦੀਵਾਨ ਬੈਠਨ, ਹਾਏ ਏਡ ਅਪਮਾਨ ਕਰਾ ਮਰੀਏ।...*
*ਪੱਕਾ ਬਾਗ ਵੀਰਾਨ ਕਰਵਾ ਮਰੀਏ, ਹੀਰਾ ਮਹੱਲ ਨੂੰ ਜੰਦਰੇ ਲਾ ਮਰੀਏ*
*ਧ੍ਰਿਗਕਾਰ ਅਸਾਡੜੇ ਜੀਵਨੇ 'ਤੇ, ਕਿਉਂ ਨਾ ਏਸ ਨਾਲੋਂ ਮੋਹਰਾ ਖਾ ਮਰੀਏ।...*
*ਨਾਭਾਪਤੀ ਨੂੰ ਤਖ਼ਤ ਬਠਾਲ ਲਈਏ, ਉਹਦੇ ਦਰ ਉੱਤੇ ਨਹੀਂ ਤਾਂ ਜਾ ਮਰੀਏ।*
*ਗੋਲੀ ਸੰਦੜੀ ਲੱਗੀ ਹੈ ਝੜੀ ਅੱਗੇ, ਬਟਨ ਖੋਹਲ ਕੇ ਛਾਤੀਆਂ ਡਾਹ ਮਰੀਏ।*

ਅਵਾਰਾ ਦੀ ਹੀ ਇਕ ਹੋਰ ਕਵਿਤਾ ਵਿਚ ਉਹ ਨਾਭਾਪਤੀ ਦੀ ਜਲਾਵਤਨੀ ਉੱਪਰ ਹੰਝੂ ਕੇਰਦਾ, ਉਸਦੀ ਜਲਾਵਤਨੀ ਦੇ ਕਾਰਨਾਂ ਦੀ ਪੜਚੋਲ ਕਰਦਾ ਹੈ ਅਤੇ ਮਹਾਰਾਜਾ ਰਿਪੁਦਮਨ ਸਿੰਘ ਨੂੰ ਰਾਜਗੱਦੀ ਉੱਪਰ ਬਿਠਾਉਣਾ ਲੋਚਦਾ ਹੈ:

*ਧ੍ਰਿਗਕਾਰ ਅਸਾਡੜੇ ਜੀਵਨੇ 'ਤੇ, ਬਸ ਹਰਾਮ ਹੋਇਆ ਪੀਣ ਖਾਣ ਸਾਡਾ।*
*ਮੌਜਾਂ ਮਾਣੀਏ ਅਸੀਂ ਬਹਿ ਘਰਾਂ ਅੰਦਰ, ਟੁਕੜੇ ਮੰਗਦਾ ਫਿਰੇ ਸੁਲਤਾਨ ਸਾਡਾ।...*
*ਤਾਂ ਹੈ ਸਫਲ ਜੀਵਨ ਜਹਾਨ ਸਾਡਾ, ਝੁੱਲੇ ਨਾਭੇ 'ਤੇ ਫੇਰ ਨਿਸ਼ਾਨ ਸਾਡਾ*
*ਕਰੇ ਤਖਤਿ ਤਾਊਸ ਨੂੰ ਮਾਤ ਜੇਹੜਾ, ਕੀਤਾ ਹਾਸਦਾਂ ਤਖਤ ਵੀਰਾਨ ਸਾਡਾ।*

ਜਨਮ ਜਾਤ ਤੋਂ ਮੁਸਲਮਾਨ ਪਰ ਸਿੱਖੀ ਪ੍ਰੇਮ ਦੇ ਜਜ਼ਬਿਆਂ ਨਾਲ ਭਰਪੂਰ ਬਾਬੂ ਫੀਰੋਜ਼ਦੀਨ ਸ਼ਰਫ਼ ਇਸ ਸਮੇਂ ਦਾ ਇਕ ਹੋਰ ਪ੍ਰਸਿੱਧ ਕਵੀ ਹੈ। ਇਸ ਕਵੀ ਬਾਰੇ ਦੱਸਣਯੋਗ ਗੱਲ ਇਹ ਹੈ ਕਿ ਅਵਾਰਾ ਦੀ ਪੁਸਤਕ ਵਾਂਗ ਇਸ ਦੀ ਇਕ ਪੁਸਤਕ 'ਦੁੱਖਾਂ ਦੇ ਕੀਰਨੇ' ਛਪਦਿਆਂ ਹੀ ਗੋਰੀ ਸਰਕਾਰ ਨੇ ਜ਼ਬਤ ਕਰ ਲਈ ਸੀ। ਇਸ ਜਬਤੀ ਦਾ ਸ਼ਰਫ ਦੇ ਜੀਵਨ ਉੱਪਰ ਕੀ ਅਸਰ ਪਿਆ? ਇਸ ਬਾਰੇ ਦਰਸ਼ਨ ਸਿੰਘ ਅਵਾਰਾ ਨੇ 'ਸ਼ਰਫ ਰਚਨਾਵਲੀ' (ਭਾਗ ਪਹਿਲਾ) ਦੀ ਭੂਮਿਕਾ ਵਿਚ ਲਿਖਿਆ ਹੈ, "ਦੁੱਖਾਂ ਦੇ ਕੀਰਨੇ ਛਪਦਿਆਂ ਹੀ ਜ਼ਬਤ ਕਰ ਲਈ ਗਈ। ਇਹ ਜ਼ਬਤੀ ਬਾਬੂ ਫੀਰੋਜ਼ਦੀਨ ਸ਼ਰਫ਼

ਦੇ ਜੀਵਨ ਵਿਚ ਇਕ ਮਹਾਨ ਮੋੜ ਸਾਬਤ ਹੋਈ। ਸਿੱਖ ਕੌਮ ਨੇ ਸ਼ਰਫ਼ ਦੀ ਇਸ ਕੁਰਬਾਨੀ ਨੂੰ ਇਕ ਮੁਸਲਮਾਨ ਕਵੀ ਦੀ ਸਿੱਖ ਕੌਮ ਦੇ 'ਕਾਜ਼' (cause) ਲਈ ਕੀਤੀ ਗਈ ਕੁਰਬਾਨੀ ਦੇ ਰੂਪ ਵਿਚ ਮੰਨਿਆ ਤੇ ਇਸ ਤਰ੍ਹਾਂ ਸ਼ਰਫ ਨੂੰ ਸਦਾ ਲਈ ਛਾਤੀ ਨਾਲ ਲਾ ਲਿਆ ਤੇ ਕੋਈ ਵੀ ਕਵੀ ਦਰਬਾਰ ਸਿੱਖ ਲੀਗ, ਗੁਰਦੁਆਰਿਆਂ ਤੇ ਗੁਰਪੁਰਬਾਂ ਦੇ ਦੀਵਾਨਾਂ 'ਤੇ ਅਜਿਹਾ ਨਹੀਂ ਸੀ ਹੁੰਦਾ ਜਿਸ ਵਿਚ ਸ਼ਰਫ਼ ਨੂੰ ਆਦਰ ਤੇ ਮਾਣ ਨਾਲ ਨਹੀਂ ਸੀ ਬੁਲਾਇਆ ਜਾਂਦਾ। ਏਸੇ ਭੂਮਿਕਾ ਵਿਚ ਅੱਗੇ ਜਾ ਕੇ ਅਵਾਰਾ ਲਿਖਦੇ ਹਨ, ਗੁਰਦੁਆਰਾ ਸੁਧਾਰ ਲਹਿਰ ਬੜੀ ਸਫਲਤਾ ਨਾਲ ਆਪਣੇ ਮਿੱਥੇ ਸਾਰੇ ਟੀਚਿਆਂ 'ਤੇ ਪੁੱਜ ਕੇ ਸਮਾਪਤ ਹੋ ਗਈ ਪਰ ਸ਼ਰਫ ਦੀ ਕੁਰਬਾਨੀ ਨੂੰ ਸਿੱਖ ਕੌਮ ਨਾ ਭੁਲਾ ਸਕੀ ਜਿਸ ਦੇ ਸਦਕੇ ਸ਼ਰਫ ਦੀ ਕਵਿਤਾ ਦੀ ਪ੍ਰਸਿੱਧੀ ਨਾਫੇ (ਕਸਤੂਰੀ) ਦੀ ਖੁਸ਼ਬੂ ਵਾਂਗ ਸਾਰੇ ਪੰਜਾਬ ਵਿਚ ਹੀ ਨਹੀਂ, ਸਾਰੇ ਹਿੰਦੁਸਤਾਨ ਵਿਚ ਫੈਲ ਗਈ। ਭਾਰਤ ਦੇ ਦੂਰ-ਦੁਰਾਡੇ ਸ਼ਹਿਰਾਂ ਵਿਚ ਕਵੀ ਦਰਬਾਰ ਕਰਾਏ ਜਾਣ ਲੱਗੇ। ਜਿਸ ਕਵੀ ਦਰਬਾਰ ਵਿਚ ਸ਼ਰਫ ਦੇ ਪੁੱਜਣ ਦੀ ਸੂਹ ਮਿਲਦੀ ਪੰਜਾਬ ਦੇ ਪ੍ਰੇਮੀ ਹਿੰਦੂ, ਮੁਸਲਮਾਨ ਸਿੱਖ ਸਾਰੇ ਹੁੰਮ ਹੁਮਾ ਕੇ ਪੁੱਜਦੇ ਤੇ ਸ਼ਰਫ ਨੂੰ ਰੱਜਵੀਂ ਦਾਦ ਤੇ ਇਨਾਮਾਂ ਤੋਂ ਛੁਟ ਰਜਵੇਂ ਗੱਫੇ ਮਿਲਦੇ। "ਅਕਾਲੀ ਮੋਰਚਿਆਂ ਦੇ ਤਕਰੀਬਨ ਹਰ ਮੋਰਚੇ ਦੇ ਹਵਾਲੇ ਸਾਨੂੰ ਸ਼ਰਫ ਦੀ ਕਵਿਤਾ ਵਿਚ ਮਿਲਦੇ ਹਨ। ਕਿਧਰੇ ਇਕੱਠੇ ਅਤੇ ਕਿਧਰੇ ਵੱਖ-ਵੱਖ। ਜੈਤੋ ਦੇ ਮੋਰਚੇ ਬਾਰੇ ਵੀ ਉਸ ਦੇ ਪ੍ਰਤਿਕਰਮ ਉਸ ਦੀਆਂ ਵੱਖ-ਵੱਖ ਕਵਿਤਾਵਾਂ ਵਿਚ ਮਿਲਦੇ ਹਨ:

*ਅਜੇ ਕੱਲ ਨਨਕਾਣੇ ਦੇ ਵਿਚ ਜਾ ਕੇ, ਰੱਤ ਭਿੰਨੀਆਂ ਖੇਡੀਆਂ ਹੋਲੀਆਂ ਨੇ।*
*ਫੱਟ ਵੇਖ ਲੈ ਗੁਰੂ ਕੇ ਬਾਗ ਵਾਲੇ, ਅਸਾਂ ਅੱਕ ਕੇ ਛਾਤੀਆਂ ਖੋਲੀਆਂ ਨੇ।*
*ਜੈਤੋ ਵਿਚ ਜਾ ਕੇ ਹੰਸਾਂ ਤੇਰਿਆਂ ਨੇ, ਮੋਤੀ ਜਾਣ ਕੇ ਖਾਧੀਆਂ ਗੋਲੀਆਂ ਨੇ।...*
*ਜੈਤੋ ਦੇ ਸ਼ਹੀਦ ਸਿੰਘ ਸੂਰੇ ਹੰਸ ਜਾਣਦੇ ਨੇ, ਮੋਤੀਆਂ ਦੇ ਵਾਂਗ ਕਿਵੇਂ ਗੋਲੀਆਂ ਨੂੰ ਖਾਈਦਾ।*
*ਰੱਤ ਡੋਲਣ ਵਾਲੇ ਨਨਕਾਣੇ ਵਿਚ ਜਾਣਦੇ ਨੇ, ਜਨਮ ਅਸਥਾਨ ਕਿਵੇਂ ਸ਼ੁਧ ਹੈ ਕਰਾਈਦਾ।....*
*ਤੂੰ ਗੁਰੂ ਦੇ ਬਾਗ ਦਾ ਹੈ, ਫੁੱਲ ਸੁੱਚਾ ਸੂਰਿਆ ਕੁਰਬਾਨੀਆਂ ਖੂਹ ਜਿਸ ਨੇ ਸ਼ਾਂਤੀ ਨਾਲ ਪੂਰਿਆ*
*ਨਨਕਾਣੇ ਵਾਲੇ ਨੂਰ ਵਿਚ ਸ਼ੋਅਲੇ ਤੇਰੇ ਹਨ, ਭੜਕਦੇ।*
*ਬੱਦਲ ਤੇਰੀ ਬੀਰਤਾ ਦੇ, ਜੈਤੋ ਅੰਦਰ ਕੜਕਦੇ।*

ਅਗਲਾ ਪ੍ਰਸਿੱਧ ਕਵੀ ਅਵਤਾਰ ਸਿੰਘ ਆਜ਼ਾਦ ਹੈ। ਅੰਗਰੇਜ਼ ਹੁਕਮਰਾਨ ਵੱਲੋਂ ਗੱਦੀ ਤੋਂ ਉਤਾਰਨ ਦੀ ਘਟਨਾ ਤੋਂ ਉਹ ਵੀ ਅਭਿੱਜ ਨਾ ਰਹਿ ਸਕਿਆ ਅਤੇ ਆਸ ਕਰਦਾ ਹੈ ਕਿ ਮੋਰਚੇ ਦੀ ਜਿੱਤ ਦੇ ਫਲਸਰੂਪ ਮਹਾਰਾਜਾ ਜ਼ਰੂਰ ਗੱਦੀਨਸ਼ੀਨ ਹੋਵੇਗਾ:

*ਨਾਭੇ ਪਤੀ ਪਿਆਰੇ ਤਾਈਂ, ਤਖਤੋਂ ਲਾਹਿ ਪਟਕਾਇ ਦਿੱਤਾ।*
*ਵਾਲੀ ਮਲਕ ਜਾਗੀਰਾਂ ਵਾਲਾ, ਮਿੱਟੀ ਵਿਚ ਮਿਲਾਇ ਦਿੱਤਾ।*
*ਵਲ ਛਲ ਕਰ ਕੇ ਨਾਲ ਦਗੇ ਦੇ, ਜਾਲੀ ਵਿਚ ਫਸਾਇ ਦਿੱਤਾ।*
*ਬੈਠੂ ਤਖਤ 'ਤੇ ਸ੍ਰੀ ਰਿਪੁਦਮਨ ਸਿੰਘ ਹੀ, ਬਣਿਆ ਉਹ ਵੀ ਨਹੀਂ ਸੁਲਤਾਨ ਰਹਿਸੀ।*

ਅੰਗਰੇਜ਼ਾਂ ਵੱਲੋਂ ਮਹਾਰਾਜਾ ਨਾਲ ਕੀਤੀ ਗਈ ਵਧੀਕੀ ਤੋਂ ਇਲਾਵਾ ਜੈਤੋ ਵੱਲ ਜਾਂਦੇ ਜਥਿਆਂ ਉੱਪਰ ਤਸ਼ੱਦਦ ਢਾਹੇ ਜਾਣ ਦੀ ਘਟਨਾ ਬਾਰੇ ਵੀ ਕਵੀਆਂ ਨੇ ਆਪੋ-ਆਪਣੇ ਪ੍ਰਤਿਕਰਮ ਪੇਸ਼ ਕੀਤੇ ਹਨ। ਜਿਹੜੇ ਜਥੇ ਗੰਗਸਰ ਜੈਤੋ ਪੁੱਜ ਜਾਂਦੇ, ਉਨ੍ਹਾਂ ਉੱਪਰ ਗੋਲੀਆਂ ਵਰ੍ਹਾ ਕੇ ਉਨ੍ਹਾਂ ਨੂੰ ਖੁਸ਼-ਆਮਦੀਦ ਕਿਹਾ ਜਾਂਦਾ। ਕਵੀ ਭਾਗ ਸਿੰਘ ਨਿਧੜਕ ਆਪਣੀ ਇਕ ਕਵਿਤਾ ਵਿਚ ਇਸ ਬਿਰਤਾਂਤ ਨੂੰ ਇਸ ਤਰ੍ਹਾਂ ਕਾਨੀਬੱਧ ਕਰਦਾ ਹੈ:

*ਕਿਸੇ ਦੀ ਲੱਤ ਟੁੱਟੇ ਕਿਸੇ ਦੀ ਬਾਂਹ ਭੱਜੇ, ਨੌਕਰਸ਼ਾਹੀ ਵੀ ਰਤਾ ਨਾ ਸਾਰ ਲੈਂਦੇ।*
*ਸਿੰਘ ਗੁਰੂ ਦੇ ਆਪਣੇ ਧਰਮ ਖਾਤਰ, ਨਾਲ ਖੁਸ਼ੀ ਦੇ ਕਸ਼ਟ ਸਹਾਰ ਲੈਂਦੇ।*
*ਵੱਜੇ ਡਾਂਗ ਤੇ ਸੀ ਨਾ ਆਖਦੇ ਸੀ, ਸੱਚੇ ਗੁਰੂ ਦਾ ਨਾਮ ਚਿਤਾਰ ਲੈਂਦੇ।*
*ਭਾਗ ਸਿੰਘ ਸੀ ਜੋੜ ਕੇ ਬੈਲ ਪਾਪੀ, ਕਰ ਸਟੇਸ਼ਨ ਦੇ ਵੱਲ ਤਿਆਰ ਲੈਂਦੇ।*

ਜੈਤੋ ਦੇ ਮੋਰਚੇ ਵਿਚ ਚੱਲੀ ਗੋਲੀ ਕਵੀ ਦੇ ਹਿਰਦੇ ਨੂੰ ਵੀ ਵਿੰਨ੍ਹ ਜਾਂਦੀ ਹੈ। ਉਸ ਨੂੰ ਲਗਦਾ ਹੈ ਜਿਵੇਂ ਭੁਚਾਲ ਨਾਲ ਜ਼ਮੀਨ ਹਿੱਲ ਗਈ ਹੋਵੇ। ਵਰ੍ਹਦੀਆਂ ਗੋਲੀਆਂ ਦਾ ਨਕਸ਼ਾ ਕਵੀ ਵੱਸਣ ਸਿੰਘ ਨੇ ਆਪਣੀ ਪੁਸਤਕ 'ਜੈਤੋ ਦੇ ਅਤਿਆਚਾਰ' ਵਿਚ ਇਸ ਤਰ੍ਹਾਂ ਖਿੱਚਿਆ ਹੈ:

*ਕਾੜ ਕਾੜ ਕਰਕੇ ਗੋਲੀ ਚੱਲ ਗਈ, ਆ ਗਿਆ ਭੁਚਾਲ ਤੇ ਜ਼ਮੀਨ ਹਿੱਲ ਗਈ।*
*ਮੀਂਹ ਵਾਂਗ ਜ਼ਾਲਮਾਂ ਦੀ ਗੋਲੀ ਵਰ੍ਹਦੀ, ਜਿਨ੍ਹਾਂ ਨੂੰ ਜਾਵੇ ਵੱਜ ਉਸ ਨੂੰ ਪਾਰ ਕਰਦੀ।*

ਭਾਗ ਸਿੰਘ ਨਿਧੜਕ ਨੇ ਵੀ ਏਸੇ ਅੰਦਾਜ਼ ਵਿਚ ਆਪਣੀ ਗੱਲ ਕਹੀ ਹੈ। ਉਹ ਦੱਸਦਾ ਹੈ ਕਿ ਅੰਗਰੇਜ਼ ਅਫ਼ਸਰ ਵਿਲਸਨ ਆਪਣੇ ਫੌਜੀਆਂ ਨੂੰ ਗੋਲੀ ਚਲਾਉਣ ਦਾ ਹੁਕਮ ਦੇਂਦਾ ਹੈ ਜਿਸ ਦੇ ਫਲਸਰੂਪ ਲੋਥਾਂ ਉੱਪਰ ਲੋਥਾਂ ਡਿੱਗਣ ਲਗਦੀਆਂ ਹਨ, ਪਰ ਸਿੰਘ ਹਨ ਕਿ ਸਭ ਕੁਝ ਹੱਸ-ਹੱਸ ਕੇ ਸਹਿ ਰਹੇ ਹਨ, ਗੁਰੂ ਦਾ ਭਾਣਾ ਮੰਨ ਰਹੇ ਹਨ:

*ਕਾੜ ਕਾੜ ਗੋਲੀ ਜੋ ਚੱਲਣ ਲੱਗੀ, ਸਿੰਘ ਵਾਹਿਗੁਰੂ ਨਾਮ ਧਿਆਂਵਦੇ ਰਹੇ।*
*ਧੜਾ ਧੜ ਲੋਥਾਂ ਡਿਗਣ ਲੱਗ ਪਈਆਂ, ਜ਼ਾਲਮ ਵਧ ਕੇ ਜ਼ੁਲਮ ਕਮਾਂਵਦੇ ਰਹੇ।*
*ਓਧਰ ਗੋਲੀਆਂ ਦੀ ਵਰਖਾ ਪਈ ਹੋਵੇ, ਧਰਮੀ ਹੱਸ ਹੱਸ ਛਾਤੀਆਂ ਡਾਂਹਵਦੇ ਰਹੇ।*
*ਜਿਉਂ ਜਿਉਂ ਚੱਲੀ ਗੋਲੀ, ਤਿਉਂ ਤਿਉਂ ਸਿੰਘ ਧਰਮੀ, ਅੱਗੇ ਅੱਗੇ ਨੂੰ ਪੈਰ ਵਧਾਂਵਦੇਂ ਰਹੇ।*

ਜੈਤੋ ਦੇ ਮੋਰਚੇ ਬਾਰੇ ਲਿਖਣ ਵਾਲਾ ਅਗਲਾ ਕਵੀ ਗੁਰਬਖਸ਼ ਸਿੰਘ ਕਵੀਸ਼ਰ ਹੈ। 'ਸ਼ਹੀਦਾਂ ਦੀ ਖਿੱਚ' ਨਾਮਕ ਕਵਿਤਾ ਵਿਚ ਉਹ ਵੀ ਗੋਲੀਆਂ ਨਾਲ ਛਲਣੀ ਹੋ ਰਹੇ ਸਿੰਘ ਸੂਰਮਿਆਂ ਦੀ ਸੂਰਮਗਤੀ ਦੀ ਬਾਤ ਇਸ ਤਰ੍ਹਾਂ ਪਾਉਂਦਾ ਹੈ:

*ਜ਼ਰਾ ਦੱਸ ਖਾਂ ਜ਼ੁਲਮ ਕਮਾਂਦਿਆਂ ਓਇ, ਅੱਗੋਂ ਇਸ ਤਰ੍ਹਾਂ ਜ਼ੁਲਮ ਕਮਾਈ ਜਾਸੇਂ।*
*ਕੋਈ ਹੱਦ ਵੀ ਏਸ ਦੀ ਹੈ ਜਾਂ ਨਹੀਂ, ਜਾਨਾਂ ਇਸ ਤਰ੍ਹਾਂ ਤੂੰ ਤੜਫਾਈਂ ਜਾਸੇਂ।*
*ਅਸਾਂ ਹਟਣਾ ਪਿਛਾਂਹ ਨਹੀਂ ਗੰਗਸਰ ਤੋਂ, ਤੂੰ ਇਸ ਤਰ੍ਹਾਂ ਗੋਲੀ ਚਲਾਈ ਜਾਸੇਂ?*
*ਅਸੀਂ ਲੱਖਾਂ ਹੀ ਹੋ ਤਿਆਰ ਆ ਗਏ, ਸੱਚ ਦੱਸ ਤੂੰ ਕਰੀਂ ਸਫਾਈ ਜਾਸੇਂ?*

ਕਸ਼ਮੀਰ ਸਿੰਘ ਮ੍ਰਿਗਰਾਜ ਨੂੰ ਲੱਗ ਰਿਹਾ ਹੈ ਕਿ ਅੰਗਰੇਜ਼ ਹੁਕਮਰਾਨ ਭਾਰਤੀਆਂ

ਉੱਪਰ, ਵਿਸ਼ੇਸ਼ ਕਰਕੇ ਸਿੱਖਾਂ ਉੱਪਰ, ਜੋ ਜ਼ੁਲਮ ਕਮਾ ਰਹੇ ਹਨ ਜਿਨ੍ਹਾਂ ਨੇ ਉਨ੍ਹਾਂ ਨੂੰ ਹੰਕਾਰੀ ਬਣਾ ਧਰਿਆ ਹੈ। ਉਹ ਇਤਿਹਾਸ/ ਮਿਥਿਹਾਸ ਵਿੱਚੋਂ ਪਾਤਰਾਂ ਦੇ ਹਵਾਲੇ ਦੇ ਕੇ ਆਪਣੇ ਮਨ ਨੂੰ ਧਰਵਾਸ ਦੇਂਦਾ ਹੈ ਕਿ ਜੇ ਵੱਡੇ ਹੰਕਾਰੀ ਅਤੇ ਮੋਢਿਆਂ ਉੱਪਰੋਂ ਥੁੱਕਣ ਵਾਲੇ ਨਹੀਂ ਰਹੇ ਤਾਂ ਇਨ੍ਹਾਂ ਜ਼ਾਲਮਾਂ ਦੇ ਵੀ ਦਿਨ ਬਹੁਤੇ ਨਹੀਂ ਬਚੇ:

*ਮਿਸਟਰ ਹੇਲੀਆ ਕਾਸ ਦਾ ਮਾਨ ਕਰਨਾ, ਮਾਨ ਕਰਨ ਵਾਲੇ ਹੋ ਖੁਵਾਰ ਗਏ।*
*ਰਾਵਣ ਅਤੇ ਬਾਲੀ, ਭੀਮ ਹੋਰ ਅਰਜਨ, ਉਹ ਬੀ ਖਾ ਕੇ ਜਮਾਂ ਦੀ ਮਾਰ ਗਏ।*
*ਕੰਸ, ਕੁੰਭਕਰਨ, ਮੇਘਨਾਥ ਜੈਸੇ, ਇੰਦਰਜੀਤ ਕਹਾ ਅੰਤ ਹਾਰ ਗਏ।*
*ਹਰਨਾਖਸ਼ ਜੈਸੇ ਰੱਬ ਕਹਾਉਣ ਵਾਲੇ, ਛੱਡ ਆਪਣਾ ਰਾਜ ਦਰਬਾਰ ਗਏ।*
*ਔਰੰਗਜ਼ੇਬ ਜੈਸੇ ਦੀਨ ਏਕ ਕਰਦੇ, ਆਖਰਕਾਰ ਬਾਜ਼ੀ ਉਹ ਹੀ ਹਾਰ ਗਏ।*
*ਕਿਹੜੇ ਬਾਗ਼ ਦੀ ਮੂਲੀ ਹੈਂ ਤੂੰ ਦੱਸ ਖਾਂ, ਹੇਲੀ ਤੁਧ ਜੈਸੇ ਕਈ ਹਜ਼ਾਰ ਗਏ।*

ਕਵੀ ਅਰਜਨ ਸਿੰਘ ਗੜਗੱਜ ਨੂੰ ਇਹ ਚਿੰਤਾ ਖਾਈ ਜਾ ਰਹੀ ਹੈ ਕਿ ਜਿਹੜਾ ਧੋਖਾ ਅੰਗਰੇਜ਼ ਹੁਕਮਰਾਨਾਂ ਨੇ ਮਹਾਰਾਜਾ ਦਲੀਪ ਸਿੰਘ ਨਾਲ ਕੀਤਾ ਸੀ, ਕਿਧਰੇ ਇਹ ਧੋਖਾ ਮਾਹਾਰਾਜਾ ਰਿਪੁਦਮਨ ਸਿੰਘ ਨਾਲ ਵੀ ਨਾ ਹੋ ਜਾਵੇ। ਉਸ ਧੋਖੇ ਦੀ ਪੀੜਾ ਸਿੱਖ ਅਜੇ ਤਕ ਵੀ ਮਹਿਸੂਸ ਕਰ ਰਹੇ ਹਨ। ਇਸ ਲਈ ਉਹ ਪੰਥ ਨੂੰ ਸੁਚੇਤ ਕਰਦਾ ਉਸ ਨੂੰ ਇਕਮੁੱਠ ਹੋਣ ਦੀ ਗੁਹਾਰ ਲਾਉਂਦਾ ਹੈ। ਮਹਾਰਾਜਾ ਨਾਭਾ ਦੀ ਬੇਦਖਲੀ ਨੂੰ ਅਰਜਨ ਸਿੰਘ ਗੜਗੱਜ ਪੰਥ ਲਈ ਅਤਿਅੰਤ ਚੁਣੌਤੀ ਭਰਿਆ ਵਰਤਾਰਾ ਮੰਨਦਾ ਹੈ:

*ਕੀ ਜੇ ਅੱਜ ਨਾਭਾ ਜੀ ਬੇਦਖਲ ਹੋਏ, ਡੁੱਬ ਮਰਨ ਨੂੰ ਅਸਾਂ ਨੂੰ ਮਿਲੂ ਪਾਣੀ।*
*ਸਿੱਖ ਕੌਮ ਹੁੰਦਿਆਂ ਸੁੰਦਿਆਂ ਕੀ, ਹੀਰੇ ਕੌਮ ਦੇ ਦੀ ਅੱਜ ਹੋਊ ਹਾਨੀ।*
*ਜੇ ਨਾ ਮਦਦ ਕੀਤੀ, ਗੁਰੂ ਪਿਆਰੜੇ ਦੀ, ਲਾਨ੍ਹਤ ਲੱਖ ਪਾਉਂਦੀ ਦੁਨੀਆ ਜਿਹੀ ਸਾਨੀ।*
*ਰੱਬ ਕਰੇ ਨ ਏਹ ਦਲੀਪ ਵਾਂਗੂੰ, ਹੱਥੋਂ ਕੌਮ ਦੇ ਲਾਲ ਨਾ ਖੁੱਸ ਜਾਵੇ।*
*ਧਾਹੀਂ ਮਾਰ ਰੋਂਦੇ ਪਿਛਲੇ ਦੁੱਖ ਨੂੰ ਹਾਂ, ਕਿਧਰੇ ਏਹ ਨ ਅਸਾਂ ਤੋਂ ਖੁੱਸ ਜਾਵੇ।*

ਜੈਤੋ ਦੇ ਮੋਰਚੇ ਸੰਬੰਧੀ ਮਿਲਦੀ ਕਵਿਤਾ ਬਾਰੇ ਇਕ ਹੋਰ ਦਿਲਚਸਪ ਗੱਲ ਸਾਹਮਣੇ ਆਉਂਦੀ ਹੈ ਕਿ ਇਸ ਵਿਚ ਇਕ ਨਿਰੰਤਰਤਾ ਵੀ ਹੈ। ਸਿੱਖ ਸੰਗਤ ਸ੍ਰੀ ਅਕਾਲ ਤਖ਼ਤ ਸਾਹਿਬ ਤੋਂ ਜਥਿਆਂ ਦੇ ਰੂਪ ਵਿਚ ਸ਼ਾਂਤਮਈ ਰਹਿਣ ਦੀ ਅਰਦਾਸ ਕਰ ਕੇ, ਸ੍ਰੀ ਅੰਮ੍ਰਿਤਸਰ ਤੋਂ ਜੈਤੋ ਲਈ ਰਵਾਨਾ ਹੁੰਦੀ। ਇਸ ਲਈ ਜਥਿਆਂ ਅਤੇ ਇਨ੍ਹਾਂ ਵਿਚ ਸ਼ਾਮਲ ਅੰਦੋਲਨਕਾਰੀਆਂ ਦੀ ਗਿਣਤੀ ਵੀ ਹੁੰਦੀ। ਹਰ ਜਥੇ ਦੀ ਰਵਾਨਗੀ ਸਮੇਂ ਬੀਰ ਰਸੀ ਅਤੇ ਉਤਸ਼ਾਹ-ਵਰਧਕ ਕਵਿਤਾਵਾਂ ਸੁਣਾ ਕੇ ਉਨ੍ਹਾਂ ਦਾ ਮਨੋਬਲ ਵਧਾਇਆ ਜਾਂਦਾ ਸੀ। ਪਹਿਲੇ ਸ਼ਹੀਦੀ ਜਥੇ ਦੀ ਰਵਾਨਗੀ ਸਮੇਂ ਜੋ ਕਵਿਤਾ ਪੜ੍ਹੀ ਗਈ ਉਸ ਦੀਆਂ ਸਤਰਾਂ ਇਸ ਤਰ੍ਹਾਂ ਹਨ:

*ਸੁਣੋ ਖਾਲਸਾ ਜੀ ਸਾਡੇ ਕੂਚ ਡੇਰੇ, ਅਸੀਂ ਆਖਰੀ ਫਤਹ ਬੁਲਾ ਚੱਲੇ।*
*ਪਾਓ ਬੀਜ ਤੇ ਸਾਂਭ ਕੇ ਫ਼ਸਲ ਵੱਢੋ, ਅਸੀਂ ਡੋਲ ਕੇ ਰੱਤ ਪਿਆ ਚੱਲੇ।*

*ਬੇੜਾ ਜ਼ੁਲਮ ਦਾ ਅੰਤ ਨੂੰ ਗਰਕ ਹੋਸੀ, ਹੰਝੂ ਖ਼ੂਨ ਦੇ ਅਸੀਂ ਵਹਾ ਚਲੇ।*
*ਅੰਗ ਸਾਕ ਕਬੀਲੜਾ ਬਾਲ ਬੱਚਾ, ਬਾਂਹ ਤੁਸਾਂ ਦੇ ਹੱਥ ਫੜਾ ਚੱਲੇ।*
*ਨਦੀ ਨਾਮ ਸੰਜੋਗ ਦੇ ਹੋਣ ਮੇਲੇ, ਸਤਿ ਸ੍ਰੀ ਅਕਾਲ ਬੁਲਾ ਚਲੇ।*

ਗਿਆਨੀ ਹੀਰਾ ਸਿੰਘ ਦੀ ਕਾਵਿ ਰਚਨਾ ਵਿਚ ਅਕਾਲੀ ਮੋਰਚਿਆਂ ਦੀਆਂ ਧੁਨੀਆਂ ਸੁਣਾਈ ਦੇਂਦੀਆਂ ਹਨ। ਜਦ ਦਸਵਾਂ ਤੇ ਯਾਰ੍ਹਵਾਂ ਸ਼ਹੀਦੀ ਜਥਾ ਸ੍ਰੀ ਅਕਾਲ ਤਖ਼ਤ ਸਾਹਿਬ ਤੋਂ ਰਵਾਨਾ ਹੋਇਆ ਤਾਂ ਉਸ ਵੇਲੇ ਜਿਹੜੀ ਨਜ਼ਮ ਪੜ੍ਹੀ ਗਈ ਉਸ ਦੀਆਂ ਕੁਝ ਸਤਰਾਂ ਇਸ ਤਰ੍ਹਾਂ ਹਨ:

*ਆਓ ਸਈਓ ਅੱਜ ਵੇਖਣ ਚੱਲੀਏ, ਲਾੜੇ ਪ੍ਰੇਮ ਵਨਾਂ ਦੇ।*
*ਪ੍ਰੇਮ-ਵਨਾਂ ਦੇ ਲਾੜੇ ਸਈਓ, ਵੇਖੋ ਸੁੰਦਰ ਸੋਹਣੇ।*
*ਗਟ ਗਟ ਪੀਣ ਸ਼ਹੀਦੀ ਬਾਟੇ, ਵੱਧ ਵੱਧ ਅੱਗੇ ਜਾਂਦੇ।...*
*ਸੂਲੀ ਨੂੰ ਇਹ ਕੰਡੇ ਜਾਣਨ, ਗੋਲੀਆਂ ਮੂੰਹ-ਮੂੰਹ ਖਾਂਦੇ।*

ਜੈਤੋ ਦੇ ਮੋਰਚੇ ਬਾਰੇ ਲਿਖੀ ਗਈ ਕਵਿਤਾ ਬਾਰੇ ਇਕ ਰੌਚਕ ਤੱਥ ਇਹ ਵੀ ਹੈ ਕਿ ਪੰਜਾਬੀ ਤੋਂ ਬਿਨਾਂ ਮੌਲਾਨਾ ਜ਼ਫ਼ਰ ਅਲੀ ਖਾਨ ਦੁਆਰਾ ਲਿਖੀ ਗਈ ਇਕ ਉਰਦੂ ਨਜ਼ਮ ਦਾ ਮਿਲਣਾ ਹੈ। ਇਸ ਦਾ ਇਕ ਅਰਥ ਇਹ ਹੈ ਕਿ ਸਿੱਖਾਂ ਤੋਂ ਬਿਨਾਂ ਦੂਜੇ ਧਰਮਾਂ ਦੇ ਲੋਕ ਵੀ ਅੰਗਰੇਜ਼ ਹੁਕਮਰਾਨਾਂ ਵੱਲੋਂ ਕੀਤੀ ਗਈ ਮਹਾਰਾਜਾ ਨਾਭਾ ਨਾਲ ਵਧੀਕੀ ਤੋਂ ਖ਼ਫ਼ਾ ਸਨ ਜਿਸ ਕਰਕੇ ਉਹ ਹਮਦਰਦੀ ਵੱਸ ਇਸ ਤਰ੍ਹਾਂ ਦੀਆਂ ਨਜ਼ਮਾਂ ਰਚ ਕੇ ਆਪਣੀਆਂ ਭਾਵਨਾਵਾਂ ਵਿਅਕਤ ਕਰ ਰਹੇ ਸਨ। ਜੈਤੋ ਦੇ ਮੋਰਚੇ ਦੀ ਕੌਮੀ ਪੱਧਰ 'ਤੇ ਹੋਈ ਚਰਚਾ ਸੰਬੰਧੀ ਇਹ ਵੀ ਇਕ ਪ੍ਰਮੁੱਖ ਤੱਥ ਹੈ। ਕਈ ਕੌਮੀ ਪੱਧਰ ਦੇ ਨੇਤਾ ਜੈਤੋ ਆਏ ਅਤੇ ਸਭ ਕੁਝ ਅੱਖੀਂ ਵੇਖ ਕੇ ਗਏ। ਇਨ੍ਹਾਂ ਵਿਚ ਕਈਆਂ ਨੇ ਵਾਪਸ ਜਾ ਕੇ ਲੇਖਾਂ ਦੇ ਰੂਪ ਵਿਚ ਆਪਣੇ ਅਨੁਭਵ ਅਤੇ ਪ੍ਰਭਾਵ (ਟਿੱਪਣੀਆਂ) ਲੇਖਾਂ ਦੇ ਰੂਪ ਵਿਚ ਅਖ਼ਬਾਰਾਂ/ਰਸਾਲਿਆਂ ਵਿਚ ਲਿਖੇ। ਇਹ ਮੌਲਾਨਾ ਸਾਹਿਬ ਪੰਜਾਬੀ ਸਨ ਜਾਂ ਗ਼ੈਰ-ਪੰਜਾਬੀ? ਫਿਲਹਾਲ ਇਹ ਪਤਾ ਨਹੀਂ ਲੱਗ ਸਕਿਆ ਪਰ ਏਨੀ ਗੱਲ ਜ਼ਰੂਰ ਹੈ ਕਿ ਜੈਤੋ ਦੇ ਮੋਰਚੇ ਨੂੰ ਸਿੱਖਾਂ ਤੋਂ ਬਿਨਾਂ ਦੂਜੀਆਂ ਕੌਮਾਂ ਜਾਂ ਵਰਗਾਂ ਦੀ ਹਮਾਇਤ ਵੀ ਹਾਸਲ ਸੀ। ਉਰਦੂ ਕਵਿਤਾ ਦੀਆਂ ਕੁਝ ਸਤਰਾਂ ਵੇਖੋ:

*ਕਟੇ ਹੈਂ ਜਿਸ ਕਦਰ ਸਰ, ਗੰਗਸਰ ਕੇ ਗੁਰਦੁਆਰੇ ਮੇਂ।*
*ਹੈ ਦਰਜ ਉਨ ਸਭ ਕੀ ਕੁਰਬਾਨੀ, ਜਜ਼ਾ ਕੇ ਗੋਸ਼ਵਾਰੇ ਮੇਂ।*

ਕਵੀ ਨੂੰ ਵਿਸ਼ਵਾਸ ਹੈ ਕਿ ਵਧੀਕੀਆਂ ਹੋ ਰਹੀਆਂ ਹਨ, ਉਨ੍ਹਾਂ ਦਾ ਫ਼ਲ ਹੁਕਮਰਾਨਾਂ ਨੂੰ ਇਕ ਨਾ ਇਕ ਦਿਨ ਜ਼ਰੂਰ ਭੋਗਣਾ ਪਵੇਗਾ। ਜੋ ਨਿਰਦਈ ਬੇਗੁਨਾਹਾਂ ਦਾ ਖ਼ੂਨ ਦਰਿਆ ਦੀ ਤਰ੍ਹਾਂ ਵਹਾ ਰਹੇ ਹਨ, ਇਕ ਦਿਨ ਐਸਾ ਆਵੇਗਾ ਕਿ ਉਹ ਖ਼ੁਦ ਹੀ ਇਸ ਦੀ ਤੇਜ਼ ਧਾਰਾ ਵਿਚੇ ਵਹਿ ਜਾਣਗੇ:

*ਪਲਟ ਕਰ ਜੇਰਿ ਦਸਤ ਆਜ਼ਾਰ ਕੋ, ਇਕ ਦਿਨ ਉਲਟ ਦੇਗੀ।*

*ਯਹੀ ਗਰਦਿਸ਼ ਜੋ ਹੈ, ਇਸ ਵਕਤ ਸਿੱਖੋਂ ਕੇ ਸਤਾਰੇ ਮੇਂ,*
*ਬਹਾਏ ਹੈ ਜਿਨੋਂ ਨੇ ਖ਼ੂਨ ਕੇ ਦਰਿਆ, ਵਹੁ ਖ਼ੁਦ ਬਹਿ ਜਾਏਗਾ,*
*ਤਕਦੀਰ ਕੀ ਨਦੀ ਕੇ ਧਾਰੇ ਮੇਂ।*

ਇਹ ਕੁਝ ਵੇਰਵਾ ਅਸੀਂ ਇਸ ਲੇਖ ਰਾਹੀਂ ਉਸ ਕਵਿਤਾ ਦਾ ਦਿੱਤਾ ਹੈ ਜੋ ਜੈਤੋ ਦੇ ਪ੍ਰਭਾਵ ਜਾਂ ਵਧੀਕੀਆਂ ਦੇ ਫਲਸਰੂਪ ਪੈਦਾ ਹੋਈ। ਇਸ ਕਵਿਤਾ ਨੇ ਪੰਜਾਬੀ ਸਾਹਿਤ ਨੂੰ ਜੋ ਹੁਲਾਰਾ ਦਿੱਤਾ, ਉਸ ਸੰਬੰਧੀ ਰਾਇ ਦੇਂਦੇ ਸੋਹਨ ਸਿੰਘ ਜੋਸ਼ ਲਿਖਦੇ ਹਨ, "ਪੰਜਾਬੀ ਵਾਰਤਕ ਤੇ ਕਵਿਤਾ ਵਿਚ ਬੜੀ ਖੜੋਤ ਆ ਚੁੱਕੀ ਸੀ। ਵਫਾਦਾਰੀ ਨੇ ਆਜ਼ਾਦ ਖਿਆਲੀ ਦਾ ਗਲਾ ਘੁੱਟ ਦਿੱਤਾ ਸੀ। ਇਸ ਲਈ ਸਾਹਿਤ ਨੂੰ ਟੁੰਬਣ, ਉਤਸ਼ਾਹਿਤ ਤੇ ਉਤੇਜਿਤ ਕਰਨ ਦੇ ਸੋਮੇ ਇਕ ਤਰ੍ਹਾਂ ਨਾਲ ਸੁੱਕ ਗਏ ਜਾਪਦੇ ਸਨ। ਇਨ੍ਹਾਂ ਸੋਮਿਆਂ ਦੇ ਬੰਨ੍ਹ ਤੋੜ ਕੇ ਇਨ੍ਹਾਂ ਨੂੰ ਮੁੜ ਸੁਰਜੀਤ ਕੀਤਾ ਅਕਾਲੀ ਮੋਰਚਿਆਂ ਨੇ। ਪੰਜਾਬੀ ਸਾਹਿਤ ਦੀ ਝੋਲੀ ਰੰਗ-ਬਰੰਗੇ ਫੁੱਲਾਂ, ਗੁੱਟਿਆਂ, ਗੁਲਾਬਾਂ ਨਾਲ ਭਰਨੀ ਸ਼ੁਰੂ ਕਰ ਦਿੱਤੀ।"

ਅਰੰਭ ਵਿਚ ਸੰਕੇਤ ਕੀਤਾ ਗਿਆ ਕਿ ਨਨਕਾਣਾ ਸਾਹਿਬ ਤੋਂ ਬਾਅਦ ਗੰਗਸਰ ਜੈਤੋ ਦਾ ਸਾਕਾ ਸਭ ਨਾਲੋਂ ਭਿਆਨਕ ਅਤੇ ਖ਼ੂਨੀ ਸੀ। ਬਾਕੀ ਮੋਰਚਿਆਂ ਵਿਚ ਮਾਰ-ਕੁਟਾਈ ਤਾਂ ਜ਼ਰੂਰ ਹੁੰਦੀ ਪਰ ਏਥੇ ਤਾਂ ਸਿੱਧਾ ਗੋਲੀ ਦਾ ਹੀ ਹੁਕਮ ਸੀ ਜਿਸ ਕਰਕੇ ਸ਼ਹੀਦੀਆਂ ਵੀ ਦੋ ਸੌ ਤੋਂ ਵੱਧ ਹੋਈਆਂ। ਇਸ ਕਵਿਤਾ ਵਿਚ ਜਿੱਥੇ ਮਹਾਰਾਜਾ ਨਾਭਾ ਰਿਪੁਦਮਨ ਸਿੰਘ ਨਾਲ ਕੀਤੇ ਧੱਕੇ ਦੀ ਗੂੰਜ ਹੈ, ਉੱਥੇ ਤਿੱਖਾ ਪ੍ਰਤਿਕਰਮ ਵੀ ਹੈ। ਜਿੰਨਾ ਧੱਕਾ ਵੱਧ ਹੋਵੇਗਾ, ਪ੍ਰਤਿਕਰਮ ਵੀ ਓਨਾ ਹੀ ਤਿੱਖਾ ਹੋਵੇਗਾ ਅਤੇ ਇਹ ਸਾਰਾ ਕੁਝ ਇਸ ਕਵਿਤਾ ਵਿਚ ਵਿਦਮਾਨ ਹੈ।

**ਆਧਾਰ ਪੁਸਤਕਾਂ:**

੧. ਅਸ਼ੋਕ ਸ਼ਮਸ਼ੇਰ ਸਿੰਘ, *ਅਕਾਲੀ ਲਹਿਰ ਅਤੇ ਜੈਤੋ ਦਾ ਮੋਰਚਾ,* ਧਰਮ ਪ੍ਰਚਾਰ ਕਮੇਟੀ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ।

੨. *ਸ਼ਰਫ ਰਚਨਾਵਲੀ* (ਭਾਗ ਪਹਿਲਾ) ਸੰਪਾ: ਦਰਸ਼ਨ ਸਿੰਘ ਅਵਾਰਾ, ਭਾਸ਼ਾ ਵਿਭਾਗ ਪੰਜਾਬ, ਪਟਿਆਲਾ,੧੯੭੩

੩. *ਗਿ. ਹੀਰਾ ਸਿੰਘ ਦਰਦ ਦੀ ਸਮੁੱਚੀ ਕਵਿਤਾ* (ਸੰਪਾ: ਹਰਜੀਤ ਸਿੰਘ) ਯੂਨੀਸਟਾਰ ਬੁਕਸ, ਚੰਡੀਗੜ੍ਹ, ੨੦੨੨

੪. ਪ੍ਰੀਤਮ ਸਿੰਘ ਕੈਂਬੋ, *ਜ਼ਬਤਸ਼ੁਦਾ ਪੰਜਾਬੀ ਕਵਿਤਾ: ਇਕ ਅਲੋਚਨਾਤਮਕ ਅਧਿਐਨ,* ਨੈਸ਼ਨਲ ਬੁੱਕ ਸ਼ਾਪ ਦਿੱਲੀ, ਜਨਵਰੀ ੧੯੯੬

੫. ਸੋਹਨ ਸਿੰਘ ਜੋਸ਼, *ਅਕਾਲੀ ਮੋਰਚਿਆਂ ਦਾ ਇਤਿਹਾਸ,* ਆਰਸੀ ਪਬਲਿਸ਼ਰਜ਼, ਦਿੱਲੀ, ਦੂਜੀ ਵਾਰ, ੧੯੭੭

੬. ਹਰਜਿੰਦਰ ਸਿੰਘ ਦਿਲਗੀਰ, *ਅਕਾਲੀ ਲਹਿਰ ਦਾ ਕਲਾਮ,* ਸਿੰਘ ਬ੍ਰਦਰਜ਼, ਸ੍ਰੀ ਅੰਮ੍ਰਿਤਸਰ, ੧੯੯੮

੭. ਸ. ਦਰਸ਼ਨ ਸਿੰਘ ਅਵਾਰਾ, *ਬਿਜਲੀ ਦੀ ਕੜਕ,* (ਸੰਪਾ: ਰਾਏ ਜਸਬੀਰ ਸਿੰਘ ਅਤੇ ਬਲਵਿੰਦਰ ਸਿੰਘ ਜੌੜਾ ਸਿੰਘਾ) ਸਿੰਘ ਬ੍ਰਦਰਜ਼, ਸ੍ਰੀ ਅੰਮ੍ਰਿਤਸਰ, ਮਾਰਚ ੨੦੧੯

# ਫਰਵਰੀ ਅਤੇ ਮਾਰਚ ੨੦੨੪ ਈ. ਦੇ ਗੁਰਪੁਰਬ ਅਤੇ ਇਤਿਹਾਸਿਕ ਦਿਹਾੜੇ

| | |
|---|---|
| ਵੱਡਾ ਘੱਲੂਘਾਰਾ ਕੁੱਪ-ਰੋਹੀੜਾ ਸੰਗਰੂਰ | ੨੭ ਮਾਘ ੦੯ ਫਰਵਰੀ |
| ਜਨਮ ਦਿਹਾੜਾ ਸਾਹਿਬਜ਼ਾਦਾ ਬਾਬਾ ਅਜੀਤ ਸਿੰਘ ਜੀ | ੩੦ ਮਾਘ ੧੨ ਫਰਵਰੀ |
| ਵਿਆਹ ਪੁਰਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਗੁਰੂ ਕਾ ਲਾਹੌਰ | ੦੨ ਫੱਗਣ ੧੪ ਫਰਵਰੀ |
| ਬਸੰਤ ਪੰਚਮੀ | ੦੨ ਫੱਗਣ ੧੪ ਫਰਵਰੀ |
| ਸਾਕਾ ਨਨਕਾਣਾ ਸਾਹਿਬ (ਪਾਕਿਸਤਾਨ) | ੦੯ ਫੱਗਣ ੨੧ ਫਰਵਰੀ |
| ਜੈਤੋ ਦਾ ਮੋਰਚਾ ਫਰੀਦਕੋਟ (੧੦੦ ਸਾਲਾ) | ੦੯ ਫੱਗਣ ੨੧ ਫਰਵਰੀ |
| ਪ੍ਰਕਾਸ਼ ਗੁਰਪੁਰਬ ਸ੍ਰੀ ਗੁਰੂ ਹਰਿਰਾਇ ਸਾਹਿਬ ਜੀ | ੧੦ ਫੱਗਣ ੨੨ ਫਰਵਰੀ |
| ਜਨਮ ਦਿਹਾੜਾ ਭਗਤ ਰਵਿਦਾਸ ਜੀ | ੧੨ ਫੱਗਣ ੨੪ ਫਰਵਰੀ |
| ਕੌਮਾਂਤਰੀ ਮਹਿਲਾ ਦਿਵਸ | ੨੫ ਫੱਗਣ ੦੮ ਮਾਰਚ |
| ਅਰੰਭਤਾ ਸੰਮਤ ਨਾਨਕਸ਼ਾਹੀ ੫੫੬ | ੦੧ ਚੇਤ ੧੪ ਮਾਰਚ |
| ਸ. ਬਘੇਲ ਸਿੰਘ ਵੱਲੋਂ ਦਿੱਲੀ ਫਤਿਹ | ੦੨ ਚੇਤ ੧੫ ਮਾਰਚ |
| ਸ਼ਹੀਦੀ ਸ.ਭਗਤ ਸਿੰਘ | ੧੦ ਚੇਤ ੨੩ ਮਾਰਚ |
| ਸ਼ਹੀਦੀ ਭਾਈ ਸੁਬੇਗ ਸਿੰਘ ਭਾਈ ਸ਼ਾਹਬਾਜ ਸਿੰਘ ਜੀ | ੧੨ ਚੇਤ ੨੫ ਮਾਰਚ |
| ਹੋਲਾ ਮਹੱਲਾ | ੧੩ ਚੇਤ ੨੬ ਮਾਰਚ |
| **ਮੱਸਿਆ** | ੨੭ ਮਾਘ ੦੯ ਫਰਵਰੀ |
| **ਸੰਗਰਾਂਦ** | ੦੧ ਫੱਗਣ ੧੩ ਫਰਵਰੀ |
| **ਪੂਰਨਮਾਸੀ** | ੧੨ ਫੱਗਣ ੨੪ ਫਰਵਰੀ |
| **ਸੰਗਰਾਂਦ** | ੦੧ ਚੇਤ ੧੪ ਮਾਰਚ |
| **ਪੂਰਨਮਾਸੀ** | ੧੨ ਚੇਤ ੨੫ ਮਾਰਚ |

## ਅੰਮ੍ਰਿਤ-ਸੰਚਾਰ

ਸਮੂਹ ਸਿੱਖ ਸੰਗਤ ਦੇ ਗਿਆਤ ਹਿਤ ਵਿਦਿਤ ਕੀਤਾ ਜਾਂਦਾ ਹੈ ਕਿ ਸ੍ਰੀ ਅਕਾਲ ਤਖ਼ਤ ਸਾਹਿਬ ਵਿਖੇ ਹਰ ਬੁੱਧਵਾਰ ਤੇ ਐਤਵਾਰ ਨੂੰ ਦੁਪਹਿਰੇ ੧੨:੦੦ ਵਜੇ ਅੰਮ੍ਰਿਤ ਸੰਚਾਰ ਹੁੰਦਾ ਹੈ। ਅੰਮ੍ਰਿਤ-ਅਭਿਲਾਖੀ ਸ੍ਰੀ ਅਕਾਲ ਤਖ਼ਤ ਸਾਹਿਬ ਵਿਖੇ ਹਾਜ਼ਰ ਹੋ ਕੇ ਅੰਮ੍ਰਿਤਪਾਨ ਕਰ ਕੇ ਗੁਰੂ ਵਾਲੇ ਬਣਨ!

# ਜੈਤੋ ਦੇ ਮੋਰਚੇ ਵਿਚ ਸਿੱਖ ਬੀਬੀਆਂ ਦਾ ਯੋਗਦਾਨ

*-ਡਾ. ਹਰਪ੍ਰੀਤ ਕੌਰ**

ਸਾਰੇ ਪਾਸਿਆਂ ਤੋਂ ਗੋਲੀ ਚੱਲ ਰਹੀ ਸੀ। ਇਕ ਗੋਲੀ ਇਕ ਦੁੱਧ ਚੁੰਘਦੇ ਬੱਚੇ ਦੇ ਲੱਗੀ ਜੋ ਜਥੇ ਦੇ ਨਾਲ ਜਾ ਰਹੀ ਆਪਣੀ ਮਾਂ (ਬਲਬੀਰ ਕੌਰ) ਦੀਆਂ ਬਾਹਾਂ ਵਿਚ ਜਥੇ ਨਾਲ ਜਾ ਰਿਹਾ ਸੀ। ਮਾਂ ਲਈ ਦੁਨੀਆ ਵਿਚ ਸਭ ਤੋਂ ਪਿਆਰੀ ਉਸਦੀ ਔਲਾਦ ਹੁੰਦੀ ਹੈ। ਸਿੱਖੀ ਸਿਦਕ ਦੀ ਮਿਸਾਲ ਬਣ ਇਸ ਮਾਂ ਨੇ ਆਪਣੇ ਸ਼ਹੀਦ ਹੋਏ ਬੱਚੇ ਨੂੰ ਰੇਤ ਵਿਚ ਦੱਬ ਦਿੱਤਾ ਅਤੇ ਗੋਲੀਆਂ ਦੀ ਵਰ੍ਹਦੀ ਹੋਈ ਬੁਛਾੜ ਵਿਚ ਸ਼ਾਂਤਮਈ ਤਰੀਕੇ ਨਾਲ ਜਥੇ ਨਾਲ ਅੱਗੇ ਵਧਦੀ ਗਈ।

ਸਿੱਖ ਧਰਮ ਵਿਚ ਇਸਤਰੀ ਨੂੰ ਮਰਦ ਦੇ ਬਰਾਬਰ ਸਤਿਕਾਰ ਦਿੱਤਾ ਗਿਆ ਹੈ। ਸਿੱਖ ਇਤਿਹਾਸ ਵਿਚ ਸਾਨੂੰ ਸਿੱਖ ਇਸਤਰੀਆਂ ਦੇ ਵੱਖ-ਵੱਖ ਖੇਤਰਾਂ ਵਿਚ ਪਾਏ ਯੋਗਦਾਨ ਦਾ ਵਰਨਣ ਪ੍ਰਾਪਤ ਹੁੰਦਾ ਹੈ। ਗੁਰਦੁਆਰਾ ਪ੍ਰਬੰਧ ਸੁਧਾਰ ਲਹਿਰ ਦੇ ਸਮੇਂ ਵੱਖ-ਵੱਖ ਸਾਕਿਆਂ ਅਤੇ ਮੋਰਚਿਆਂ ਦੌਰਾਨ ਜਿਥੇ ਸਿੰਘਾਂ ਨੇ ਆਪਣਾ ਤਨ ਮਨ ਧਨ ਗੁਰੂ ਨੂੰ ਅਰਪਣ ਕਰ ਕੇ ਯੋਗਦਾਨ ਪਾਇਆ, ਉਥੇ ਸਿੱਖ ਬੀਬੀਆਂ ਦੁਆਰਾ ਇਸ ਲਹਿਰ ਵਿਚ ਨਿਭਾਈ ਭੂਮਿਕਾ ਨੂੰ ਅਣਗੌਲਿਆਂ ਨਹੀਂ ਕੀਤਾ ਜਾ ਸਕਦਾ। ਸਿੱਖ ਬੀਬੀਆਂ ਨੇ ਆਪਣੇ ਇਤਿਹਾਸ ਨੂੰ ਦੁਹਰਾਉਂਦਿਆਂ ਸਰੀਰਕ ਅਤੇ ਮਾਨਸਿਕ ਤਸ਼ੱਦਦ ਨੂੰ ਝੱਲਿਆ। ਜੈਤੋ ਦੇ ਮੋਰਚੇ ਵਿਚ ਵੀ ਸਿੱਖ ਬੀਬੀਆਂ ਦੇ ਸਿੱਖੀ ਸਿਦਕ ਦੀਆਂ ਕਈ ਮਿਸਾਲਾਂ ਦੇਖੀਆਂ ਜਾ ਸਕਦੀਆਂ ਹਨ। ਇਸ ਮੋਰਚੇ ਦੌਰਾਨ ਸਿੱਖ ਬੀਬੀਆਂ ਦੁਆਰਾ ਆਪਣੇ ਭਰਾਵਾਂ, ਪਤੀਆਂ, ਬੱਚਿਆਂ ਆਦਿ ਨੂੰ ਜਥਿਆਂ ਵਿਚ ਜਾਣ ਲਈ ਉਤਸ਼ਾਹਿਤ ਕਰਨ, ਜ਼ਖ਼ਮੀਆਂ ਦੀ ਸੇਵਾ, ਲੰਗਰ ਦੀ ਸੇਵਾ ਵਿਚ ਪਾਏ ਯੋਗਦਾਨ ਦਾ ਵੇਰਵਾ ਮਿਲਦਾ ਹੈ। ਇਸ ਦੌਰਾਨ ਸਿੱਖ ਬੀਬੀਆਂ ਨੇ ਅੰਗਰੇਜ਼ ਸਰਕਾਰ ਦੇ ਤਸ਼ੱਦਦ ਦਾ ਸਾਹਮਣਾ ਕੀਤਾ, ਲੰਮਾਂ ਸਮਾਂ ਜੇਲ੍ਹਾਂ ਕੱਟੀਆਂ ਅਤੇ ਆਪਣੇ ਸਰੀਰ ਉੱਪਰ ਜ਼ਾਲਮਾਂ ਦੇ ਅਸਹਿ ਕਸ਼ਟ ਨੂੰ ਸਹਾਰਦਿਆਂ ਅਡੋਲ ਰਹੀਆਂ। ਹਥਲੇ ਲੇਖ ਵਿਚ ਜੈਤੋ ਦੇ ਮੋਰਚੇ ਵਿਚ ਸਿੱਖ ਬੀਬੀਆਂ ਦੀ ਭੂਮਿਕਾ ਨੂੰ ਆਧਾਰ ਬਣਾਇਆ ਗਿਆ ਹੈ।

ਮਹਾਰਾਜਾ ਰਿਪੁਦਮਨ ਸਿੰਘ ਨੂੰ ਇਨਸਾਫ਼ ਦਵਾਉਣ ਅਤੇ ਦੁਬਾਰਾ ਗੱਦੀ ਦੀ ਬਹਾਲੀ ਲਈ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੁਆਰਾ ੯ ਸਤੰਬਰ, ੧੯੨੩ ਈ. ਨੂੰ 'ਨਾਭਾ ਡੇ' (ਨਾਭਾ ਦਿਵਸ) ਸੰਬੰਧੀ ਐਲਾਨ ਕੀਤਾ। ਇਸ ਦੌਰਾਨ ਠੀਕਰੀਵਾਲ ਦੇ

** ਰੀਸਰਚ ਸਕਾਲਰ, ਸਿੱਖ ਇਤਿਹਾਸ ਰੀਸਰਚ ਬੋਰਡ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ। ਮੋ.੯੬੪੬੭-੮੫੯੯੮*

ਗੁਰਦੁਆਰਾ ਸਾਹਿਬ (ਬਰਨਾਲਾ ਤੋਂ ਚਾਰ ਮੀਲ ਦੂਰ) ਵਿਖੇ ਦੀਵਾਨ ਰੱਖਿਆ ਗਿਆ ਜਿਥੋਂ ਸਿੱਖ ਜਥੇ ਦੇ ਰੂਪ ਵਿਚ ਨਿਕਲੇ। ਇਸ ਜਥੇ ਦੇ ਜਥੇਦਾਰ ਅਤੇ ਪੰਜ ਅਕਾਲੀਆਂ ਨੂੰ ਪੁਲਿਸ ਵੱਲੋਂ ਗ੍ਰਿਫ਼ਤਾਰ ਕਰ ਲਿਆ ਗਿਆ। ਇਕਜੁੱਟਤਾ ਦਾ ਸਬੂਤ ਪੇਸ਼ ਕਰਦਿਆਂ ਬਾਕੀ ਸਿੰਘਾਂ ਨੇ ਵੀ ਜਥੇਦਾਰ ਨਾਲੋਂ ਵੱਖ ਹੋਣ ਤੋਂ ਮਨ੍ਹਾਂ ਕਰ ਦਿੱਤਾ, ਜਿਸ ਕਾਰਨ ੨੫੦ ਸਿੱਖਾਂ ਨੂੰ ਹਿਰਾਸਤ ਵਿਚ ਲੈ ਲਿਆ ਗਿਆ। ਇਸੇ ਹੀ ਸਮੇਂ ਸਿੱਖ ਬੀਬੀਆਂ ਨੇ ਵੀ ਐਜੀਟੇਸ਼ਨ ਵਿਚ ਹਿੱਸਾ ਲਿਆ। ਉਨ੍ਹਾਂ ਨੇ ਆਪਣਾ ਸਿੱਖ ਬੀਬੀਆਂ ਦਾ ਜਥਾ ਬਣਾਇਆ ਅਤੇ ਗੁਰਬਾਣੀ ਸ਼ਬਦ ਪੜ੍ਹਦੀਆਂ ਹੋਈਆਂ ਬਰਨਾਲਾ ਦੀਆਂ ਗਲੀਆਂ ਵਿੱਚੋਂ ਲੰਘੀਆਂ। ਜਿਨ੍ਹਾਂ ਸਿੱਖਾਂ ਨੇ ਨਾਭਾ ਦਿਵਸ ਦੌਰਾਨ ਸ਼ਮੂਲੀਅਤ ਨਹੀਂ ਸੀ ਕੀਤੀ, ਇਨ੍ਹਾਂ ਬੀਬੀਆਂ ਨੂੰ ਸ਼ਬਦ ਪੜ੍ਹਦਿਆਂ ਹੋਏ ਲੰਘਦਿਆਂ ਦੇਖ ਕੇ ਸ਼ਰਮ ਮਹਿਸੂਸ ਕੀਤੀ ਅਤੇ ਇਸ ਤਰ੍ਹਾਂ ਸੈਂਕੜੇ ਸਿੱਖਾਂ ਨੇ ਬੀਬੀਆਂ ਦੇ ਜਥੇ ਤੋਂ ਉਤਸ਼ਾਹਿਤ ਹੋ ਕੇ ਨਾਭਾ ਦਿਵਸ ਮਨਾਉਣ ਲਈ ਸ਼ਮੂਲੀਅਤ ਕੀਤੀ।[੧] ਇਸ ਤਰ੍ਹਾਂ ਜੈਤੋ ਦਾ ਮੋਰਚਾ ਲੱਗਣ ਤੋਂ ਪਹਿਲਾਂ ਹੀ ਨਾਭਾ ਦਿਵਸ ਤੋਂ ਬੀਬੀਆਂ ਦੀ ਭੂਮਿਕਾ ਅਰੰਭ ਹੋ ਗਈ। ਇਸ ਤੋਂ ਬਾਅਦ ਜੈਤੋ ਦੇ ਮੋਰਚੇ ਸਮੇਂ ਵੱਖ-ਵੱਖ ਸ਼ਹੀਦੀ ਜਥਿਆਂ ਵਿਚ ਸਿੱਖ ਬੀਬੀਆਂ ਦੇ ਲਾਸਾਨੀ ਯੋਗਦਾਨ ਦੀਆਂ ਕਈ ਮਿਸਾਲਾਂ ਸਿੱਖ ਇਤਿਹਾਸ ਦੇ ਪੰਨਿਆਂ ਉੱਪਰ ਦੇਖੀਆਂ ਜਾ ਸਕਦੀਆਂ ਹਨ।

ਜੈਤੋ ਵੱਲ ਪਹਿਲੇ ਸ਼ਹੀਦੀ ਜਥੇ ਦੀ ਰਵਾਨਗੀ ਸ੍ਰੀ ਅਕਾਲ ਤਖ਼ਤ ਸਾਹਿਬ ਤੋਂ ਬਸੰਤ ਪੰਚਮੀ ਵਾਲੇ ਦਿਨ ਖੰਡਿਤ ਅਖੰਡ ਪਾਠ ਸਾਹਿਬ ਨੂੰ ਮੁੜ ਅਰੰਭ ਕਰਾਉਣ ਦੇ ਪ੍ਰਣ ਵਜੋਂ ੯ ਫਰਵਰੀ, ੧੯੨੪ ਈ. ਨੂੰ ਹੋਈ। ਜਥੇਦਾਰ ਸ੍ਰੀ ਅਕਾਲ ਤਖ਼ਤ ਸਾਹਿਬ ਵੱਲੋਂ ਜਥੇ ਨੂੰ ਸ਼ਾਂਤ ਰਹਿਣ ਦਾ ਆਦੇਸ਼ ਕੀਤਾ ਗਿਆ।[੨] ਇਸ ਜਥੇ ਨਾਲ ਬੀਬੀਆਂ ਨੂੰ ਜਾਣ ਦੀ ਇਜਾਜ਼ਤ ਨਹੀਂ ਦਿੱਤੀ ਗਈ। ਪਰ ਕੁਝ ਬੀਬੀਆਂ ਦੁਆਰਾ ਲੰਗਰ ਦੀ ਸੇਵਾ ਕਰਨ ਦਾ ਜ਼ੋਰ ਪਾਉਣ ਉਪਰੰਤ ਇਜਾਜ਼ਤ ਦੇ ਦਿੱਤੀ ਗਈ। ਰਸਤੇ ਵਿਚ ਪਹਿਲੇ ਪੜਾਅ ਸਮੇਂ ਜਥੇਦਾਰ ਵੱਲੋਂ ਬੀਬੀਆਂ ਨੂੰ ਵਾਪਸ ਜਾਣ ਦਾ ਆਦੇਸ਼ ਕੀਤਾ ਜਿਸ ਕਾਰਨ ਕੁਝ ਬੀਬੀਆਂ ਵਾਪਸ ਚਲੀਆਂ ਗਈਆਂ ਪਰ ਕਈ ਬੀਬੀਆਂ ਜਥੇ ਦੇ ਨਾਲ ਅੱਗੇ ਵਧਦੀਆਂ ਗਈਆਂ। ਰਸਤੇ ਵਿਚ ਲੰਗਰ ਦਾ ਪ੍ਰਬੰਧ ਹੋਣ ਕਾਰਨ ਜਥੇਦਾਰ ਦੁਆਰਾ ਬਾਕੀ ਬੀਬੀਆਂ ਨੂੰ ਵਾਪਸ ਜਾਣ ਦਾ ਹੁਕਮ ਦਿੱਤਾ ਗਿਆ। ਜਥੇ ਵਿਚ ੨੨ ਸਾਲ ਦੀ ਇਸਤਰੀ ਬੀਬੀ ਬਲਬੀਰ ਕੌਰ ਨੂੰ ਵਿਸ਼ੇਸ਼ ਤੌਰ 'ਤੇ ਵਾਪਸ ਜਾਣ ਲਈ ਕਿਹਾ ਗਿਆ ਕਿਉਂਕਿ ਉਸਦੇ ਨਾਲ ਉਸਦਾ ਦੋ ਸਾਲ ਦਾ ਬੱਚਾ ਸੀ। ਪਰ ਬੀਬੀ ਨੇ ਜਵਾਬ ਦਿੱਤਾ:

"ਵੀਰ! ਮੈਨੂੰ ਸ੍ਰੀ ਗੁਰੂ ਗੋਬਿੰਦ ਸਿੰਘ ਦੇ ਸ਼ਹੀਦਾਂ ਦੀ ਸੇਵਾ ਕਰਨ ਤੋਂ ਨਾ ਰੋਕ। ਜ਼ਿੰਦਗੀ ਦਾ ਕੋਈ ਭਰੋਸਾ ਨਹੀਂ। ਮੌਤ ਕਿਸੇ ਵੇਲੇ ਵੀ ਆ ਸਕਦੀ ਹੈ। ਮੈਨੂੰ ਅੱਗੇ ਵਧਣ ਦਿਓ ਤਾਂ ਜੋ ਮੈਂ ਆਪਣੇ ਗੁਰੂ ਦੀ ਸੇਵਾ ਕਰ ਸਕਾਂ।"[੩]

ਜਥੇ ਵਿਚ ਬੀਬੀਆਂ ਨੇ ਲੰਗਰ ਦੀ ਸੇਵਾ ਕੀਤੀ। ਅੱਗੇ ਗੋਲੀਆਂ ਚਲਾਉਣ ਦੀ ਤਿਆਰੀ ਹੋਣ ਕਰਕੇ ਜਥੇਦਾਰ ਦੁਆਰਾ ਦੁਬਾਰਾ ਬੀਬੀ ਨੂੰ ਵਾਪਸ ਜਾਣ ਲਈ ਕਿਹਾ

ਗਿਆ ਅਤੇ ਬੀਬੀ ਨੇ ਦੁਬਾਰਾ ਜੋਸ਼ ਵਿਚ ਆ ਕੇ ਜਵਾਬ ਦਿੱਤਾ:

"ਮੈਨੂੰ ਗੋਲੀਆਂ ਦਾ ਡਰ ਦੱਸ ਕੇ ਪਿੱਛੇ ਜਾਣ ਨੂੰ ਨਾ ਕਹੋ। ਮੇਰੇ ਨਾਲ ਪੰਜ ਸੌ ਵੀਰ ਹਨ। ਉਨ੍ਹਾਂ ਦੀ ਮੌਤ ਨਿਸ਼ਚਿਤ ਹੈ, ਫੇਰ ਮੈਨੂੰ ਇਸ ਵਿਚ ਸ਼ਾਮਲ ਕਰਨ ਤੇ ਚਿੰਤਾ ਕਿਉਂ? ਮੈਂ ਵੀ ਗੁਰੂ ਜੀ ਦਾ ਅੰਮ੍ਰਿਤਪਾਨ ਕੀਤਾ ਹੈ। ਮੈਂ ਆਪਣੇ ਆਪ ਨੂੰ ਵੱਡੇ ਭਾਗਾਂ ਵਾਲੀ ਸਮਝਾਂਗੀ, ਜੇ ਮੈਂ ਆਪਣੇ ਵੀਰਾਂ ਦੇ ਨਾਲ ਗੁਰੂ ਦਰਬਾਰ ਵਿਚ ਸ਼ਹੀਦੀ ਪਾ ਕੇ ਪਹੁੰਚਾਂਗੀ। ਉਸ ਦਾ ਪੁੱਤਰ ਗੁਰੂ ਦੀ ਦਾਤ ਹੈ। ਇਸ ਤੋਂ ਚੰਗਾ ਕੀ ਹੋਵੇਗਾ ਕਿ ਜੇ ਉਹ ਵੀ ਪੰਥ ਦੀ ਸੇਵਾ ਦੇ ਲੇਖੇ ਲੱਗ ਜਾਵੇ।"[੪]

ਇਸ ਤੋਂ ਬਾਅਦ ਗੁਰਦੁਆਰਾ ਟਿੱਬੀ ਸਾਹਿਬ ਵੱਲ ਜਾਂਦਿਆਂ ਐਡਮਨਿਸਟਰੇਟਰ ਦੁਆਰਾ ਜਥੇ ਨੂੰ ਰੁਕਣ ਦਾ ਹੁਕਮ ਦਿੱਤਾ ਗਿਆ ਪਰ ਜਥੇ ਦੁਆਰਾ ਨਾ ਰੁਕਣ ਉਪਰੰਤ ਗੋਲੀ ਚਲਾ ਦਿੱਤੀ ਗਈ। ਇਸ ਸਮੇਂ ਦੌਰਾਨ ਅਜਿਹੀ ਘਟਨਾ ਵਾਪਰੀ ਜਿਸਨੇ ਪੁਰਾਤਨ ਸਿੱਖ ਇਤਿਹਾਸ ਨੂੰ ਦੁਹਰਾ ਦਿੱਤਾ। ਸਾਰੇ ਪਾਸਿਆਂ ਤੋਂ ਗੋਲੀ ਚੱਲ ਰਹੀ ਸੀ। ਇਕ ਗੋਲੀ ਇਕ ਦੁੱਧ ਚੁੰਘਦੇ ਬੱਚੇ ਦੇ ਲੱਗੀ ਜੋ ਜਥੇ ਦੇ ਨਾਲ ਜਾ ਰਹੀ ਆਪਣੀ ਮਾਂ (ਬਲਬੀਰ ਕੌਰ) ਦੀਆਂ ਬਾਹਾਂ ਵਿਚ ਜਥੇ ਨਾਲ ਜਾ ਰਿਹਾ ਸੀ। ਮਾਂ ਲਈ ਦੁਨੀਆ ਵਿਚ ਸਭ ਤੋਂ ਪਿਆਰੀ ਉਸਦੀ ਔਲਾਦ ਹੁੰਦੀ ਹੈ। ਸਿੱਖੀ ਸਿਦਕ ਦੀ ਮਿਸਾਲ ਬਣ ਇਸ ਮਾਂ ਨੇ ਆਪਣੇ ਸ਼ਹੀਦ ਹੋਏ ਬੱਚੇ ਨੂੰ ਰੇਤ ਵਿਚ ਦੱਬ ਦਿੱਤਾ ਅਤੇ ਗੋਲੀਆਂ ਦੀ ਵਰ੍ਹਦੀ ਹੋਈ ਬੁਛਾੜ ਵਿਚ ਸ਼ਾਂਤਮਈ ਤਰੀਕੇ ਨਾਲ ਜਥੇ ਨਾਲ ਅੱਗੇ ਵਧਦੀ ਗਈ।[੫] ਬੀਬੀ ਬਲਬੀਰ ਕੌਰ ਨੇ ਅਕਾਲ ਪੁਰਖ ਦਾ ਸ਼ੁਕਰਾਨਾ ਕਰਦਿਆਂ ਕਿਹਾ, "ਧੰਨ ਭਾਗ ਹਨ ਮੇਰੇ, ਮੇਰਾ ਲਾਡਲਾ ਮੇਰੇ ਸਾਹਮਣੇ ਕੌਮ ਵਲੋਂ ਚਲਾਏ ਜਾ ਰਹੇ ਧਰਮ ਯੁੱਧ 'ਚ ਹਿੱਸਾ ਪਾ ਕੇ ਦਸਮੇਸ਼ ਪਿਤਾ ਜੀ ਦੇ ਚਰਨਾਂ 'ਚ ਜਾ ਬਿਰਾਜਿਆ ਹੈ। ਮੇਰੀ ਕੁੱਖ ਸਫ਼ਲ ਕਰਕੇ ਗਿਆ ਹੈ। ਤੇਰੀ ਬਖਸ਼ੀ ਦਾਤ ਤੁਹਾਡੇ ਹਵਾਲੇ ਹੈ।" ਕੁਝ ਸਮੇਂ ਬਾਅਦ ਬੀਬੀ ਬਲਬੀਰ ਕੌਰ ਵੀ ਗੋਲੀ ਲੱਗਣ ਨਾਲ ਸ਼ਹੀਦ ਹੋ ਗਈ।[੬] ਇਕ ਮਾਂ ਦੁਆਰਾ ਆਪਣੇ ਬੱਚੇ ਦੀ ਸ਼ਹਾਦਤ ਤੋਂ ਬਾਅਦ ਵੀ ਉਸੇ ਜਜ਼ਬੇ ਨਾਲ ਗੋਲੀਆਂ ਦੇ ਵਰ੍ਹਦੇ ਮੀਂਹ ਵਿਚ ਜਥੇ ਨਾਲ ਅੱਗੇ ਵਧਦੇ ਜਾਣਾ ਅਤੇ ਆਪ ਵੀ ਸ਼ਹੀਦੀ ਪ੍ਰਾਪਤ ਕਰ ਜਾਣ ਦੀ ਮਿਸਾਲ ਦੁਨੀਆ ਦੇ ਇਤਿਹਾਸ ਵਿਚ ਮਿਲਣੀ ਔਖੀ ਹੈ।

ਪੁਲਿਸ ਦੀਆਂ ਗੋਲੀਆਂ ਨਾਲ ਜ਼ਖ਼ਮੀ ਹੋਏ ਸਿੰਘਾਂ ਦੀ ਸੇਵਾ ਵਿਚ ਵੀ ਬੀਬੀਆਂ ਦੇ ਯੋਗਦਾਨ ਦਾ ਜ਼ਿਕਰ ਪ੍ਰਾਪਤ ਹੁੰਦਾ ਹੈ। ਇਸ ਸਮੇਂ ਜ਼ਖ਼ਮੀ ਸਿੰਘਾਂ ਦੀ ਸੇਵਾ ਸੰਭਾਲ ਲਗਪਗ ੨੦-੩੦ ਬੀਬੀਆਂ ਦੁਆਰਾ ਕੀਤੀ ਗਈ ਜਿਨ੍ਹਾਂ ਨੂੰ ਬੁਰੇ ਤਰੀਕੇ ਨਾਲ ਕੁੱਟਿਆ ਗਿਆ ਅਤੇ ਗ੍ਰਿਫ਼ਤਾਰ ਵੀ ਕੀਤਾ ਗਿਆ।[੭] ਜੈਤੋ ਦੇ ਮੋਰਚੇ ਵਿਚ ਮੋਹਰੀਆਂ ਵਜੋਂ ਭਾਗ ਲੈਣ ਵਿਚ ਬੀਬੀ ਕਿਸ਼ਨ ਕੌਰ ਦਾ ਵਿਸ਼ੇਸ਼ ਯੋਗਦਾਨ ਮਿਲਦਾ ਹੈ। ਇਸ ਬੀਬੀ ਨੇ ਸਿੱਖ ਬੀਬੀਆਂ ਵਿਚ ਜੋਸ਼ ਭਰ ਕੇ ਕੁਰਬਾਨੀ ਦਾ ਜਜ਼ਬਾ ਭਰਨ ਦੀ ਜ਼ਿੰਮੇਵਾਰੀ ਨਿਭਾਈ। ਪਹਿਲੇ ਸ਼ਹੀਦੀ ਜਥੇ ਸਮੇਂ ਬੀਬੀ ਕਿਸ਼ਨ ਕੌਰ ਜੀ ਨੇ ਗੁਰਦੁਆਰਾ ਟਿੱਬੀ

ਸਾਹਿਬ ਜੈਤੋ ਵਿਖੇ ਜ਼ਖ਼ਮੀਆਂ ਦੀ ਸੇਵਾ ਕੀਤੀ। ਬੱਬਰ ਸ਼ੇਰ ਅਖ਼ਬਾਰ ਵਿਚ ਪ੍ਰਕਾਸ਼ਿਤ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਐਲਾਨ ਨੰ. ੯੪੦ ਅਨੁਸਾਰ ਬੀਬੀ ਕਿਸ਼ਨ ਕੌਰ ਉੱਪਰ ਗੁਰਦੁਆਰਾ ਟਿੱਬੀ ਸਾਹਿਬ ਜੈਤੋ ਵਿਖੇ ਅੰਗਰੇਜ਼ ਅਫ਼ਸਰ ਦੁਆਰਾ ਤਸ਼ੱਦਦ ਕੀਤਾ ਗਿਆ। ਸਿਪਾਹੀਆਂ ਦੁਆਰਾ ਬੀਬੀ ਨੂੰ ਇਹ ਥਾਂ ਛੱਡਣ ਲਈ ਹੁਕਮ ਦਿੱਤਾ ਗਿਆ। ਪਰ ਮਨ੍ਹਾਂ ਕਰਨ 'ਤੇ ਅੰਗਰੇਜ਼ ਅਫ਼ਸਰ ਨੇ ਇਸ ਬੀਬੀ ਦੇ ਆਪਣੇ ਬੂਟ ਨਾਲ ਠੁੱਡ ਮਾਰਿਆ ਅਤੇ ਲੱਤਾਂ ਬਾਹਾਂ ਤੋਂ ਫੜ ਕੇ ਪੌੜੀਆਂ ਤੋਂ ਹੇਠਾਂ ਸੁੱਟ ਦਿੱਤਾ।[੮] ਇਸਨੇ ਬੀਬੀ ਤੇਜ ਕੌਰ ਨਾਲ ਮਿਲ ਕੇ ਇਲਾਕੇ ਦੀਆਂ ਬੀਬੀਆਂ ਦਾ ਇਕ ਸੰਗਠਨ ਕਾਇਮ ਕੀਤਾ। ਇਸ ਸਮੇਂ ਮੁਸ਼ਕਿਲ ਕੰਮ ਕਰਨ ਲਈ ਕਈ ਤਰ੍ਹਾਂ ਦੇ ਭੇਸ ਬਦਲਣੇ ਪੈਂਦੇ ਸਨ। ਬੀਬੀ ਕਿਸ਼ਨ ਕੌਰ ਨੇ ਜੈਤੋ ਦੇ ਕਿਲ੍ਹੇ ਵਿਚ ਕੈਦ ਸਿੱਖ ਕੈਦੀਆਂ ਦੀਆਂ ਸੂਚਨਾਵਾਂ ਇਕੱਤਰ ਕਰਨ ਲਈ ਜੈਨ ਸਾਧਣੀ ਦਾ ਰੂਪ ਧਾਰਿਆ। ਸੂਚਨਾਵਾਂ ਆਦਾਨ ਪ੍ਰਦਾਨ ਕਰਨ ਦੇ ਸੰਬੰਧ ਵਿਚ ਮਾਤਾ ਕਿਸ਼ਨ ਕੌਰ ਨੂੰ ਗ੍ਰਿਫ਼ਤਾਰ ਕੀਤਾ ਗਿਆ।[੯] ਸਰਕਾਰ ਵਿਰੁੱਧ ਬਗਾਵਤ ਅਤੇ ਦੇਸ਼ ਧ੍ਰੋਹ ਦੇ ਦੋਸ਼ ਵਿਚ ਚਾਰ ਸਾਲ ਕੈਦ ਦੀ ਸਜ਼ਾ ਕੀਤੀ ਗਈ।[੧੦] ਇਕ ਸਿੱਖ ਬੀਬੀ ਉੱਪਰ ਹੋਏ ਅੰਨੇ ਤਸ਼ੱਦਦ ਸੰਬੰਧੀ ਸੂਚਨਾ ਮੌਕੇ ਉੱਪਰ ਗਵਾਹ ਫੋਟੋਗ੍ਰਾਫਰ ਦੁਆਰਾ ਵੀ ਦਿੱਤੀ ਗਈ।[੧੧] ਬੱਬਰ ਸ਼ੇਰ ਅਖ਼ਬਾਰ ਵਿਚ ਪਹਿਲੇ ਸ਼ਹੀਦੀ ਜਥੇ ਨਾਲ ਜਾਣ ਵਾਲੀਆਂ ਇਨ੍ਹਾਂ ਪੰਜ ਬੀਬੀਆਂ: ਬੀਬੀ ਕਿਸ਼ਨ ਕੌਰ, ਬੀਬੀ ਹਰਨਾਮ ਕੌਰ, ਬੀਬੀ ਤੇਜ ਕੌਰ, ਬੀਬੀ ਹਰਨਾਮ ਕੌਰ[੧੨] ਅਤੇ ਇਕ ਹੋਰ ਬੀਬੀ ਨੂੰ ਗ੍ਰਿਫ਼ਤਾਰ ਕਰ ਕੇ ਜੈਤੋ ਤੋਂ ਨਾਭੇ ਜੇਲ੍ਹ ਵਿਚ ਭੇਜਣ ਦੀ ਸੂਚਨਾ ਪ੍ਰਾਪਤ ਹੁੰਦੀ ਹੈ।[੧੩] ਪ੍ਰੋ. ਕਰਤਾਰ ਸਿੰਘ ਨੇ ਇਕ ਮਾਈ ਨੂੰ ਜਥੇ ਦੀ ਸੇਵਾ ਕਰਨ ਦੇ ਦੋਸ਼ ਵਿਚ ਦਸ ਸਾਲ ਦੀ ਕੈਦ ਦੀ ਸਜ਼ਾ ਹੋਣ ਦਾ ਜ਼ਿਕਰ ਕੀਤਾ ਹੈ।[੧੪]

ਜੈਤੋ ਦੇ ਮੋਰਚੇ ਨਾਲ ਸੰਬੰਧਿਤ ਮਾਈ ਬਸੰਤ ਕੌਰ ਦੀ ਬਹਾਦਰੀ ਦਾ ਜ਼ਿਕਰ ਵੀ ਪ੍ਰਾਪਤ ਹੁੰਦਾ ਹੈ। ਜਦੋਂ ਉਸਦੇ ਪਤੀ ਸ. ਅਲਬੇਲ ਸਿੰਘ ਨੂੰ ਸ਼ਹੀਦੀ ਜਥੇ ਦੇ ਸਿੰਘਾਂ ਦੀ ਸੇਵਾ ਕਰਨ ਦੇ ਜ਼ੁਰਮ ਵਿਚ ਪੁਲਿਸ ਫੜਨ ਲਈ ਪਿੰਡ ਲਲਤੋਂ (ਲੁਧਿਆਣਾ) ਆਈ ਤਾਂ ਉਸ ਬੀਬੀ ਨੇ ਬੜੀ ਹਿੰਮਤ ਨਾਲ ਆਪਣੇ ਪਤੀ ਨੂੰ ਤੋਰਿਆ। ਪਤੀ ਦੇ ਨਾਲ ਆਪਣੇ ਸਪੁੱਤਰ ਜਗਨ ਸਿੰਘ ਨੂੰ ਵੀ ਬਹਾਦਰੀ ਨਾਲ ਵਿਦਾ ਕੀਤਾ। ਤਹਿਸੀਲ ਖਰੜ ਨਾਲ ਸੰਬੰਧਿਤ ਪਿੰਡ ਦਾਨੀ ਮਾਜਰਾ ਦੇ ਡਾ. ਬਖਸ਼ੀਸ਼ ਸਿੰਘ ਦੀ ਸੁਪਤਨੀ ਬੀਬੀ ਬਚਨ ਕੌਰ ਨੂੰ ਇਕ ਝੂਠੇ ਕੇਸ ਵਿਚ ਗ੍ਰਿਫ਼ਤਾਰ ਕਰਕੇ ਕੈਦ ਕਰ ਲਿਆ ਗਿਆ ਸੀ। ਉਸ ਉੱਪਰ ਹੋਏ ਅੰਨੇ ਤਸ਼ੱਦਦ ਦੇ ਕਾਰਨ ਉਹ ਕਿਲ੍ਹੇ ਵਿਚ ਹੀ ਸ਼ਹੀਦ ਹੋ ਗਈ।[੧੫]

ਜੈਤੋ ਵੱਲ ਦੂਜੇ ਸ਼ਹੀਦੀ ਜਥੇ ਦੀ ਰਵਾਨਗੀ ੨੮ ਫਰਵਰੀ, ੧੯੨੪ ਈ. ਨੂੰ ਸ੍ਰੀ ਅਕਾਲ ਤਖ਼ਤ ਸਾਹਿਬ ਤੋਂ ਹੋਈ। ਇਸ ਜਥੇ ਨੂੰ ਰਵਾਨਾ ਕਰਨ ਲਈ ਸ੍ਰੀ ਅਕਾਲ ਤਖ਼ਤ ਸਾਹਿਬ ਵਿਖੇ ਲਗਪਗ ੪੦,੦੦੦ ਹਜ਼ਾਰ ਸੰਗਤ ਦਾ ਭਰਵਾਂ ਇਕੱਠ ਹੋਇਆ। ਕਈ ਸਿੱਖ ਮਾਵਾਂ, ਸੁਪਤਨੀਆਂ ਅਤੇ ਭੈਣਾਂ ਨੇ ਕ੍ਰਮਵਾਰ ਆਪਣੇ ਸਪੁੱਤਰਾਂ, ਪਤੀਆਂ ਅਤੇ ਭਰਾਵਾਂ ਦੇ ਗਲਾਂ ਵਿਚ ਹਾਰ ਪਾ ਕੇ ਜੈਤੋ ਵੱਲ ਰਵਾਨਾ ਹੋਣ ਲਈ ਪਿਆਰ ਭਰੀ ਵਿਦਾਈ

ਦਿੱਤੀ। ਇਕ ਮਾਂ ਜਿਸਦਾ ਵੱਡਾ ਸਪੁੱਤਰ ਪਹਿਲੇ ਸ਼ਹੀਦੀ ਜਥੇ ਵਿਚ ਸ਼ਾਮਲ ਹੋਇਆ ਸੀ, ਨੇ ਅਪਣੇ ਦੂਜੇ ਸਪੁੱਤਰ ਨੂੰ ਦੂਜੇ ਸ਼ਹੀਦੀ ਜਥੇ ਵਿਚ ਹਾਰ ਪਾ ਕੇ ਤੋਰਿਆ ਅਤੇ ਸਿੱਖਿਆ ਦਿੱਤੀ। "ਪਿਆਰੇ ਸਪੁੱਤਰ, ਆਪਣੇ ਪੰਥ ਲਈ ਯੁੱਧ ਕਰੋ ਅਤੇ ਆਪਣੀ ਮਾਂ ਨੂੰ ਸ਼ਹਾਦਤਾਂ ਨਾਲ ਨਿਵਾਜੋ।"[੧੬] ਇਸ ਤਰ੍ਹਾਂ ਇਸ ਮਾਂ ਨੇ ਮਾਤਾ ਗੁਜਰੀ ਦੀ ਵਾਰਸ ਬਣ ਆਪਣੇ ਸਪੁੱਤਰਾਂ ਨੂੰ ਧਰਮ ਯੁੱਧ ਵੱਲ ਤੋਰ ਕੇ ਸ਼ਹੀਦੀਆਂ ਪ੍ਰਾਪਤ ਕਰਨ ਦੀ ਸਿੱਖਿਆ ਦਿੱਤੀ।

ਜਥੇਦਾਰ ਸ੍ਰੀ ਅਕਾਲ ਤਖ਼ਤ ਸਾਹਿਬ ਦੁਆਰਾ ਇਕ ਬੀਬੀ ਨੂੰ ਸੰਗਤ ਦੇ ਸਨਮੁਖ ਕੀਤਾ ਗਿਆ ਜਿਸਨੇ ਆਪਣੇ ਪਤੀ ਨੂੰ ਸ਼ਹਾਦਤ ਦੇਣ ਲਈ ਜਥੇ ਨਾਲ ਰਵਾਨਾ ਕਰਨਾ ਸੀ। ਦੀਵਾਨ ਵਿਚ ਆ ਕੇ ਉਸ ਬੀਬੀ ਨੇ ਆਪਣੇ ਪਤੀ ਦੇ ਗਲ ਵਿਚ ਹਾਰ ਪਾਏ ਅਤੇ ਆਪਣੇ ਪਤੀ ਨੂੰ ਕਿਹਾ, "ਤੁਸੀਂ ਹੌਂਸਲੇ ਨਾਲ ਜਾਣਾ ਤੇ ਆਪਣਾ ਦਿਲ ਮਜ਼ਬੂਤ ਰਖਣਾ।" ਬੀਬੀ ਦੇ ਇਹ ਬੋਲ ਸੁਣ ਕੇ ਸਾਰੀ ਸੰਗਤ ਭਾਵੁਕ ਹੋ ਗਈ।[੧੭] ਉਸ ਬੀਬੀ ਦਾ ਜਲਾਲ ਭਰਪੂਰ ਚਿਹਰਾ ਉਸਦੇ ਅੰਦਰਲੇ ਜੋਸ਼ ਦੀ ਗਵਾਹੀ ਭਰ ਰਿਹਾ ਸੀ।

ਤੀਜੇ ਸ਼ਹੀਦੀ ਜਥੇ ਸਮੇਂ ਰਸਤੇ ਵਿਚ ਵੱਡੀ ਗਿਣਤੀ ਵਿਚ ਜੁਆਨ ਅਤੇ ਬਜ਼ੁਰਗ ਬੀਬੀਆਂ ਦੁਆਰਾ ਗੁਰਬਾਣੀ ਸ਼ਬਦ ਪੜ੍ਹਨ ਦਾ ਜ਼ਿਕਰ ਵੀ ਮਿਲਦਾ ਹੈ।[੧੮]

ਚੌਥਾ ਸ਼ਹੀਦੀ ਜਥਾ ੨੭ ਮਾਰਚ, ੧੯੨੪ ਈ. ਨੂੰ ਤਖ਼ਤ ਸ੍ਰੀ ਕੇਸਗੜ੍ਹ ਸਾਹਿਬ, ਸ੍ਰੀ ਅਨੰਦਪੁਰ ਸਾਹਿਬ ਤੋਂ ਰਵਾਨਾ ਹੋਇਆ। ਇਸ ਜਥੇ ਨੂੰ ਰਵਾਨਾ ਕਰਨ ਸਮੇਂ ਸਿੰਘਾਂ ਦੇ ਨਾਲ ਬੀਬੀਆਂ ਨੇ ਵੀ ਹਾਜ਼ਰੀ ਭਰੀ।[੧੯]

ਛੇਵੇਂ ਸ਼ਹੀਦੀ ਜਥੇ ਦੀ ਰਵਾਨਗੀ ੧੦ ਮਈ, ੧੯੨੪ ਈ. ਨੂੰ ਸ੍ਰੀ ਅਕਾਲ ਤਖ਼ਤ ਸਾਹਿਬ ਤੋਂ ਹੋਈ। ਵੱਖ-ਵੱਖ ਪੜ੍ਹਾਵਾਂ ਤੋਂ ਲੰਘਦਾ ਹੋਇਆ ਇਹ ਜਥਾ ਆਪਣੇ ਆਖਰੀ ਪੜਾਅ ਉੱਪਰ ਪਿੰਡ ਰਣ ਸਿੰਘ ਵਾਲਾ ਰਿਆਸਤ ਨਾਭਾ ਵਿਖੇ ੧੯ ਜੂਨ, ੧੯੨੪ ਈ. ਨੂੰ ਪਹੁੰਚਿਆ। ਜੂਨ ਦੇ ਮਹੀਨੇ ਅੱਤ ਦੀ ਗਰਮੀ ਦਾ ਮੌਸਮ ਹੁੰਦਾ ਹੈ। ਜਥੇ ਨੇ ਇਕ ਬੋਹੜ ਦੇ ਰੁੱਖ ਹੇਠਾਂ ਆਪਣਾ ਠਹਿਰਾਅ ਕੀਤਾ। ਰਿਆਸਤ ਦੀ ਪੁਲਿਸ ਨੇ ਪਿੰਡ ਵਾਲਿਆਂ ਨੂੰ ਡਰਾ ਧਮਕਾ ਕੇ ਜਥੇ ਦੀ ਸੇਵਾ ਕਰਨ ਤੋਂ ਵਰਜਿਆ। ਇਥੋਂ ਤਕ ਕਿ ਲੰਗਰ ਲਈ ਇਕੱਠੀ ਕੀਤੀ ਰਸਦ ਵੀ ਪੁਲਿਸ ਨੇ ਜ਼ਬਤ ਕਰ ਲਈ। ਸਿੰਘਾਂ ਦੇ ਸੇਵਾ ਦੇ ਜਜ਼ਬੇ ਅੱਗੇ ਪੁਲਿਸ ਦੀਆਂ ਧਮਕੀਆਂ ਕੁਝ ਨਾ ਕਰ ਸਕੀਆਂ। ਸਿੰਘਾਂ ਦੀ ਸੇਵਾ ਲਈ ਤਤਪਰ ਪਿੰਡ ਦੀਆਂ ਬੀਬੀਆਂ ਨੇ ਆਪਣੇ ਘਰਾਂ ਵਿਚ ਚੁੱਲ੍ਹੇ ਬਾਲ ਕੇ ਪਰਸ਼ਾਦਾ ਤਿਆਰ ਕੀਤਾ। ਵੈਦ ਅਮਰ ਸਿੰਘ ਤੇਗ ਅਨੁਸਾਰ ਬੀਬੀਆਂ ਨੇ ਅੱਧੇ ਘੰਟੇ ਵਿਚ ਹੀ ਪੰਜ ਸੌ ਸਿੰਘਾਂ ਦਾ ਪਰਸ਼ਾਦਾ ਤਿਆਰ ਕਰ ਲਿਆ। ਪਰਸ਼ਾਦਾ ਤਿਆਰ ਕਰਨ ਉਪਰੰਤ ਬੀਬੀਆਂ ਦਾ ਜਥਾ ਲੰਗਰ ਲੈ ਕੇ ਸ਼ਹੀਦੀ ਜਥੇ ਵੱਲ ਰਵਾਨਾ ਹੋ ਗਿਆ। ਦਸ ਬੀਬੀਆਂ ਨੇ ਪਰਸ਼ਾਦਾ ਅਤੇ ਪੰਦਰ੍ਹਾਂ ਵੀਹ ਬੀਬੀਆਂ ਨੇ ਲੱਸੀ ਦੇ ਚਟੂਰੇ ਸਿਰਾਂ ਉੱਪਰ ਚੁੱਕੇ ਹੋਏ ਸਨ। ਬਾਕੀ ਬੀਬੀਆਂ ਨੇ ਇਨ੍ਹਾਂ ਦੇ ਆਲੇ-ਦੁਆਲੇ ਘੇਰਾ ਪਾਇਆ ਹੋਇਆ ਸੀ। ਇਨ੍ਹਾਂ ਬੀਬੀਆਂ ਦੇ ਜਥੇ ਨੇ

ਬਹਾਦਰੀ ਨਾਲ ਪੁਲਿਸ ਦਾ ਘੇਰਾ ਤੋੜਿਆ ਅਤੇ ਸ਼ਹੀਦੀ ਜਥੇ ਕੋਲ ਪਹੁੰਚ ਗਈਆਂ।[੨੦] ਇੰਨੇ ਘੱਟ ਸਮੇਂ ਵਿਚ ਆਪਣੇ ਵੀਰਾਂ ਲਈ ਪਰਸ਼ਾਦਾ ਤਿਆਰ ਕਰ ਕੇ ਪੁਲਿਸ ਨੂੰ ਵੀ ਹੈਰਾਨ ਕਰ ਦਿੱਤਾ। ਇਨ੍ਹਾਂ ਸੇਵਾ ਭਾਵਨਾ ਵਾਲੀਆਂ ਬੀਬੀਆਂ ਨੂੰ ਪੁਲਿਸ ਦੀਆਂ ਧਮਕੀਆਂ ਡਰਾ ਨਾ ਸਕੀਆਂ। ਜੈਤੋ ਦੇ ਮੋਰਚੇ ਤੋਂ ਪਹਿਲਾਂ ਮੋਰਚਾ ਗੁਰੂ ਕਾ ਬਾਗ਼ (੧੯੨੨ ਈ.) ਦੇ ਕੈਦੀ ਸਿੰਘਾਂ ਨੂੰ ਪਰਸ਼ਾਦਾ ਛਕਾਉਣ ਲਈ ਤਾਂ ਚੱਲਦੀ ਰੇਲ ਗੱਡੀ ਦੇ ਰੂਪ ਵਿਚ ਆ ਰਹੀ ਮੌਤ ਵੀ ਸਿੰਘਾਂ ਦੇ ਸੇਵਾ ਦੇ ਜਜ਼ਬੇ ਨੂੰ ਡੁਲਾ ਨਾ ਸਕੀ। ਸਿੰਘਾਂ ਨੂੰ ਪਰਸ਼ਾਦਾ ਛਕਾਉਣ ਲਈ ਰੇਲ ਗੱਡੀ ਨੂੰ ਰੋਕਣ ਸਮੇਂ ਹੀ ਸ੍ਰੀ ਪੰਜਾ ਸਾਹਿਬ ਦਾ ਸਾਕਾ (੧੯੨੨ ਈ.) ਵਾਪਰਿਆ।

੧੩ ਜੁਲਾਈ, ੧੯੨੪ ਈ. ਨੂੰ ਦਸਵੇਂ ਅਤੇ ਗਿਆਰ੍ਹਵੇਂ ਜਥੇ ਨੇ ਸ੍ਰੀ ਅੰਮ੍ਰਿਤਸਰ ਤੋਂ ਇਕੱਠਿਆਂ ਰਵਾਨਗੀ ਕੀਤੀ। ਜੈਤੋ ਵੱਲ ਰਵਾਨਾ ਹੁੰਦੇ ਜਥਿਆਂ ਵਿਚ ਜਿੱਥੇ ਸਿੱਖ ਬੀਬੀਆਂ ਨੇ ਜ਼ਖ਼ਮੀਆਂ ਦੀ ਸੇਵਾ ਕੀਤੀ ਉੱਥੇ ਜਥਿਆਂ ਨੂੰ ਲੰਗਰ ਛਕਾਉਣ ਵਿਚ ਵੀ ਆਪਣੀ ਅਹਿਮ ਭੂਮਿਕਾ ਨਿਭਾਈ। ਦਸਵੇਂ ਸ਼ਹੀਦੀ ਜਥੇ ਵਿਚ ਮਾਈ ਰਾਮ ਕੌਰ ਸੁਪਤਨੀ ਸ. ਅਤਰ ਸਿੰਘ ਖੈਹਰਾ ਫੌਜੂ ਸਿੰਘ ਅਤੇ ਉਸਦੀ ਨੂੰਹ ਬੀਬੀ ਆਸ ਕੌਰ ਸੁਪਤਨੀ ਭਾਈ ਫੁੰਮਣ ਸਿੰਘ ਨੇ ਤਨੋਂ ਮਨੋਂ ਇਕ ਹੋ ਕੇ ਲੰਗਰ ਛਕਾਉਣ ਦੀ ਸੇਵਾ ਕੀਤੀ। ਪੁਲਿਸ ਦੀ ਸਖ਼ਤੀ ਵੇਲੇ ਜਿਥੇ ਕਈ ਜਥੇ ਤੋਂ ਪਾਸੇ ਹੋ ਗਏ ਸਨ। ਉਥੇ ਇਹ ਬੀਬੀਆਂ *'ਭੈ ਕਾਹੂ ਕਉ ਦੇਤਿ ਨਹਿ ਨਹਿ ਭੈ ਮਾਨਤ ਆਨਿ॥* ਦੇ ਸਿਧਾਂਤ 'ਤੇ ਪਹਿਰਾ ਦਿੰਦਿਆਂ ਨਿਡਰ ਹੋ ਕੇ ਜਥੇ ਦੇ ਨਾਲ ਹੀ ਰਹੀਆਂ। ਪੁੱਛ-ਗਿੱਛ ਦੌਰਾਨ ਪੁਲਿਸ ਨੇ ਮਾਈ ਨੂੰ ਲਾਂਭੇ ਨਾ ਹੋਣ ਦਾ ਕਾਰਨ ਪੁੱਛਿਆ ਤਾਂ ਮਾਈ ਰਾਮ ਕੌਰ ਨੇ ਜੁਆਬ ਦਿੱਤਾ, "ਮੇਰਾ ਇਕ ਪੁੱਤਰ ਥਾਨ ਸਿੰਘ ਜੈਤੋ ਵਿਚ ਗਿਆ ਹੈ। ਇਸ ਲਈ ਸ਼ਹੀਦੀ ਜਥੇ ਦੇ ਸਾਰੇ ਸਿੰਘ ਮੈਨੂੰ ਪੁੱਤਰ ਦਿਸਦੇ ਹਨ।" ਇਸ ਮਾਈ ਰਾਮ ਕੌਰ ਨੇ ਜਥੇ ਨੂੰ ਆਪਣੇ ਨਾਲ ਪਿੰਡ ਲਿਆਂਦਾ ਜਿੱਥੇ ਇਸਦੀ ਪ੍ਰੇਰਨਾ ਸਦਕਾ ਸਾਰੇ ਨਗਰ ਨੇ ਜਥੇ ਦੀ ਸੇਵਾ ਕੀਤੀ।[੨੧]

ਪੰਜ ਸੌ ਸਿੰਘਾਂ ਦਾ ਤੇਰ੍ਹਵਾਂ ਸ਼ਹੀਦੀ ਜਥਾ ੧੯ ਸਤੰਬਰ, ੧੯੨੪ ਈ. ਨੂੰ ਸ੍ਰੀ ਅੰਮ੍ਰਿਤਸਰ ਤੋਂ ਰਵਾਨਾ ਹੋਇਆ। ਸ੍ਰੀ ਅਕਾਲ ਤਖ਼ਤ ਸਾਹਿਬ ਵਿਖੇ ਸ਼ਾਮ ਨੂੰ ਪੰਜ ਵਜੇ ਇਸ ਜਥੇ ਦੀ ਹਾਜ਼ਰੀ ਦੌਰਾਨ ਇਕ ਮਾਈ ਦੁਆਰਾ ਇਕ ਛੋਟਾ ਬੱਚਾ ਆਪਣੇ ਮੋਢੇ ਉੱਪਰ ਚੁੱਕ ਕੇ ਸ਼ਹੀਦੀ ਜਥੇ ਦੀ ਭੇਂਟ ਕੀਤਾ। ਸੰਗਤ ਦੁਆਰਾ ਉਸ ਦਾ ਨਾਂ ਪੰਜ ਹਜ਼ਾਰੀ ਰੱਖਿਆ ਗਿਆ। ਇਹ ਬੱਚਾ ਜ਼ਿਲ੍ਹਾ ਲਾਹੌਰ ਨਾਲ ਸੰਬੰਧਿਤ ਸੀ ਜਿਸਨੂੰ ਬਾਅਦ ਵਿਚ ਰਘਬੀਰ ਸਿੰਘ ਪੰਜ ਹਜ਼ਾਰੀ ਦੇ ਨਾਂ ਨਾਲ ਯਾਦ ਕੀਤਾ ਜਾਂਦਾ ਰਿਹਾ।[੨੨] *'ਤੇਰਾ ਤੁਝ ਕਉ ਸਉਪਤੇ ਕਿਆ ਲਾਗੈ ਮੇਰਾ'* ਅਨੁਸਾਰ ਇਸ ਬਹਾਦਰ ਮਾਂ ਨੇ ਗੁਰੂ ਦੀ ਬਖ਼ਸ਼ਿਸ਼ ਆਪਣਾ ਸਪੁੱਤਰ ਧਰਮ ਯੁੱਧ ਵਿਚ ਭੇਟ ਕੀਤਾ।

ਚੌਦਵਾਂ ਸ਼ਹੀਦੀ ਜਥਾ ੧੫ ਦਸੰਬਰ, ੧੯੨੪ ਈ. ਨੂੰ ਸ੍ਰੀ ਅਕਾਲ ਤਖ਼ਤ ਸਾਹਿਬ ਤੋਂ ਰਵਾਨਾ ਹੋਇਆ। ਇਹ ਜਥਾ ਆਪਣਾ ਸਫ਼ਰ ਤੈਅ ਕਰਦਾ ਹੋਇਆ ਆਪਣੇ ਅੰਤਮ

ਪੜਾਅ ਰੋੜੀ ਕਪੂਰਾ ਵਿਖੇ ਪਹੁੰਚਿਆ। ਇਥੇ ਜਥੇ ਦਾ ਦੋ ਦਿਨ ਦਾ ਠਹਿਰਾਅ ਸੀ। ਇਥੋਂ ਜਥੇ ਦੀ ਰਵਾਨਗੀ ਸਮੇਂ ਬੀਬੀਆਂ ਦੁਆਰਾ ਆਪਣੇ ਭਰਾਵਾਂ ਨੂੰ ਗਰਮ ਕੱਪੜੇ ਦੇਣ ਦਾ ਜ਼ਿਕਰ ਵੀ ਪ੍ਰਾਪਤ ਹੁੰਦਾ ਹੈ। ਸ਼ਹੀਦੀ ਜਥੇ ਵਿਚ ਜੈਤੋ ਲਈ ਰਵਾਨਾ ਹੋ ਰਹੇ ਸ. ਈਸ਼ਰ ਸਿੰਘ ਨੂੰ ਵਿਦਾਇਗੀ ਦੇਣ ਸਮੇਂ ਪਰਿਵਾਰ ਵੱਲੋਂ ਬਾਕੀ ਵਸਤਾਂ ਦੇ ਨਾਲ ਗਰਮ ਕੱਪੜੇ ਵੀ ਭੇਟ ਕੀਤੇ ਗਏ। ਪਰ ਸ. ਈਸ਼ਰ ਸਿੰਘ ਨੇ ਕਿਹਾ ਕਿ ਜਦ ਤਕ ਮੇਰੇ ਭਰਾ ਸ. ਅਮਰ ਸਿੰਘ ਤੇਗ ਨੂੰ ਗਰਮ ਕੱਪੜੇ ਨਹੀਂ ਮਿਲਦੇ ਮੈਂ ਇਹ ਕੱਪੜੇ ਨਹੀਂ ਲਵਾਂਗਾ। ਪਰਿਵਾਰ ਵੱਲੋਂ ਸ. ਅਮਰ ਸਿੰਘ ਲਈ ਕੰਬਲ ਦਾ ਪ੍ਰਬੰਧ ਤਾਂ ਉਸੇ ਸਮੇਂ ਕਰ ਦਿੱਤਾ ਗਿਆ ਪਰ ਗਰਮ ਕੱਪੜਿਆਂ ਦਾ ਪ੍ਰਬੰਧ ਕਰਨਾ ਮੁਸ਼ਕਿਲ ਸੀ। ਜਥੇ ਨੇ ਸਵੇਰੇ ਛੇ ਵਜੇ (੨੯ ਜਨਵਰੀ, ੧੯੨੫ ਈ.) ਨੂੰ ਤੁਰਨਾ ਸੀ ਅਤੇ ਇਸ ਸਮੇਂ ਸ਼ਾਮ ਦੇ ਛੇ ਵਜੇ ਦਾ ਸਮਾਂ ਸੀ। ਬੀਬੀ ਗੁਰਦੀਪ ਕੌਰ ਅਤੇ ਬੀਬੀ ਤੇਜ ਕੌਰ ਧਰਮ ਪਤਨੀ ਭਾਈ ਤਖ਼ਤ ਸਿੰਘ ਜੀ (ਇਸ ਸਮੇਂ ਜੇਲ੍ਹ ਵਿਚ ਸਨ) ਨੇ ਰਾਤ ਭਰ ਸਖ਼ਤ ਮਿਹਨਤ ਕਰਨ ਤੋਂ ਬਾਅਦ ਦੋ ਕੁੜਤੇ ਪਜਾਮੇ ਅਮਰ ਸਿੰਘ ਨੂੰ ਸਿਉਂ ਕੇ ਦਿੱਤੇ।[੨੩] ਇਸ ਤਰ੍ਹਾਂ ਭੈਣਾਂ ਨੇ ਸ਼ਹੀਦੀ ਜਥੇ ਵਿਚ ਸ਼ਾਮਲ ਹੋਣ ਜਾ ਰਹੇ ਆਪਣੇ ਭਰਾ ਦੇ ਬੋਲ ਪੁਗਾਏ। ਇਸ ਘਟਨਾ ਤੋਂ ਭੈਣ ਭਰਾ ਦੇ ਸਨੇਹ ਭਰੇ ਰਿਸ਼ਤੇ ਦੀ ਗਵਾਹੀ ਮਿਲਦੀ ਹੈ। ਵਿਦਾਇਗੀ ਸਮੇਂ ਭੈਣ ਨੇ ਦੋਵਾਂ ਭਰਾਵਾਂ ਨੂੰ ਫ਼ਤਹ ਪ੍ਰਾਪਤੀ ਲਈ ਸ਼ੁਭ ਇੱਛਾਵਾਂ ਦਿੱਤੀਆਂ।

ਪੰਜ ਸੌ ਸਿੰਘਾਂ ਦਾ ਸੋਲ੍ਹਵਾਂ ਸ਼ਹੀਦੀ ਜਥਾ ੧੭ ਅਪ੍ਰੈਲ, ੧੯੨੫ ਈ. ਨੂੰ ਸ੍ਰੀ ਅਕਾਲ ਤਖ਼ਤ ਸਾਹਿਬ ਤੋਂ ਰਵਾਨਾ ਹੋਇਆ। ਰਸਤੇ ਵਿਚ ਸਾਧੋਕੀ ਨੇੜੇ ਮਹਾਰਾਜਾ ਦਲੀਪ ਸਿੰਘ ਦੀ ਲੜਕੀ ਮਹਾਰਾਣੀ ਬੰਬਾ ਨੇ ਜਥੇ ਨੂੰ ਦੇਖਦਿਆਂ ਦੀਵਾਨ ਵਿਚ ਸ਼ਮੂਲੀਅਤ ਕੀਤੀ ਅਤੇ ਜਥੇ ਦੀ ਸਫ਼ਲਤਾ ਲਈ ਪ੍ਰਮਾਤਮਾ ਅੱਗੇ ਅਰਦਾਸ ਕੀਤੀ।[੨੪]

ਉਪਰੋਕਤ ਦੇ ਆਧਾਰ 'ਤੇ ਕਿਹਾ ਜਾ ਸਕਦਾ ਹੈ ਕਿ ਜੈਤੋ ਦੇ ਮੋਰਚੇ ਸਮੇਂ ਸਿੱਖ ਬੀਬੀਆਂ ਨੇ ਵਧ ਚੜ੍ਹ ਕੇ ਹਿੱਸਾ ਲਿਆ। ਬੀਬੀਆਂ ਦੁਆਰਾ ਇਸ ਮੋਰਚੇ ਵਿਚ ਪਾਇਆ ਯੋਗਦਾਨ ਪੁਰਾਤਨ ਸਿੱਖ ਇਤਿਹਾਸ ਦੀ ਯਾਦ ਤਾਜ਼ਾ ਕਰਵਾਉਂਦਾ ਹੈ। ਬੀਬੀਆਂ ਦੁਆਰਾ ਆਪਣੇ ਪਤੀਆਂ, ਸਪੁੱਤਰਾਂ, ਭਰਾਵਾਂ ਨੂੰ ਧਰਮ ਯੁੱਧ ਵਿਚ ਆਪਣੇ ਹੱਥੀਂ ਤੋਰ ਕੇ ਉਨ੍ਹਾਂ ਨੂੰ ਅਡੋਲ ਰਹਿਣ ਦੀ ਪ੍ਰੇਰਨਾ ਦਿੱਤੀ ਗਈ। ਇਸ ਮੋਰਚੇ ਦੌਰਾਨ ਬੀਬੀਆਂ ਨੇ ਸਰੀਰਕ, ਮਾਨਸਿਕ ਅਤੇ ਆਰਥਿਕ ਕਸ਼ਟ ਸਹਾਰਿਆ ਪਰ ਸਿੱਖੀ ਜਜ਼ਬੇ ਨੂੰ ਬਰਕਰਾਰ ਰੱਖਿਆ। ਇਨ੍ਹਾਂ ਬੀਬੀਆਂ ਦੇ ਸਿੱਖੀ ਸਿਦਕ ਅਤੇ ਅਡੋਲਤਾ ਦੀਆਂ ਮਿਸਾਲਾਂ ਸਦਾ ਹੀ ਸਾਡਾ ਮਾਰਗ-ਦਰਸ਼ਨ ਕਰਦੀਆਂ ਰਹਿਣਗੀਆਂ।

## ਹਵਾਲੇ ਅਤੇ ਟਿੱਪਣੀਆਂ:

੧. Ruchi Ram Sahni, *Struggle For Reform In Sikh Shrines,* (Ed.) Dr. Ganda Singh, Sikh Ithas Research Board, S.G.P.C. Amritsar, p. 221.

੨. *ਉਹੀ.*

੩. ਸਵਿੰਦਰਪਾਲ, *ਜੰਗ-ਏ-ਆਜ਼ਾਦੀ ਵਿਚ ਪੰਜਾਬੀ ਔਰਤ,* ਲੋਕਗੀਤ ਪ੍ਰਕਾਸ਼ਨ ਚੰਡੀਗੜ੍ਹ, ੨੦੧੫, ਪੰਨਾ ੪੪.

੪. *ਉਹੀ,* ਪੰਨਾ ੪੫.
5. Ruchi Ram Sahni, *Struggle For Reform In Sikh Shrines,* ਪੰਨੇ ੨੨੩-੨੨੫, ਗਿਆਨੀ ਪ੍ਰਤਾਪ ਸਿੰਘ, *ਅਕਾਲੀ ਲਹਿਰ,* ਖਾਲਸਾ ਬ੍ਰਦਰਜ਼, ਮਾਈ ਸੇਵਾਂ, ਅੰਮ੍ਰਿਤਸਰ, ੧੯੮੩, ਪੰਨਾ ੩੯੧.
੬. ਚਰਨ ਸਿੰਘ ਐਮ.ਏ. ਭੋਰਛੀ, *ਸਤਿਕਾਰ ਯੋਗ ਸਿੱਖ ਬੀਬੀਆਂ,* ਸ੍ਰੀਮਤੀ ਪਿਆਰ ਕੌਰ ਪਿੰਡ ਭੋਰਛੀ, ਜ਼ਿਲ੍ਹਾ ਅੰਮ੍ਰਿਤਸਰ, ੨੦੦੪, ਪੰਨਾ ੨੯੩.
੭. *Struggle For Fr eedom Of Religious Worship In Jaito,* Sikh Itihas Research Board, Shiromani Gurdwara Parbandhak Committee, Sri Amritsar, 1998, p.19.
੮. *ਬੱਬਰ ਸ਼ੇਰ ਅਖ਼ਬਾਰ,* ੯ ਮਾਰਚ, ੧੯੨੪, Struggle For Freedom Of Religious Worship In Jaito ਪੰਨਾ ੧੮ ਅਤੇ ਜਥੇਦਾਰ ਊਧਮ ਸਿੰਘ ਵਰਪਾਲ ਰਚਿਤ *ਸ਼ਹੀਦੀ ਯਾਤਰਾ ਅਥਵਾ ਸਾਕਾ ਜੈਤੋ (ਨਾਭਾ) (ਅੱਖੀਂ ਡਿੱਠੇ ਹਾਲ)* ਪੰਨਾ ੬੯ ਅਨੁਸਾਰ ਫੱਟੜਾਂ ਦੀ ਮੱਲ੍ਹਮ-ਪੱਟੀ ਕਰ ਰਹੀ ਇਕ ਮਾਈ ਨੂੰ ਸਿਪਾਹੀਆਂ ਦੁਆਰਾ ਗਾਲ੍ਹਾਂ ਕੱਢੀਆਂ ਗਈਆਂ ਅਤੇ ਟਿੱਬੀ ਸਾਹਿਬ ਦੀ ੨੦ ਫੁੱਟ ਦੀ ਉਚਾਈ ਤੋਂ ਬੁਰੀ ਤਰ੍ਹਾਂ ਧੱਕਾ ਦਿੱਤਾ ਗਿਆ, ਜਿਸ ਕਾਰਨ ਉਸਨੂੰ ਕਾਫ਼ੀ ਸੱਟਾਂ ਲੱਗੀਆਂ। ਪਰ ਦੋਨਾਂ ਪੁਸਤਕਾਂ ਵਿਚ ਬੀਬੀ ਦਾ ਨਾਂ ਦਰਜ ਨਹੀਂ ਹੈ।
੯. ਸਵਿੰਦਰਪਾਲ, *ਜੰਗ-ਏ-ਆਜ਼ਾਦੀ ਵਿਚ ਪੰਜਾਬੀ ਔਰਤ,* ਪੰਨਾ ੪੬.
੧੦. ਜਥੇਦਾਰ ਊਧਮ ਸਿੰਘ ਵਰਪਾਲ, *ਸ਼ਹੀਦੀ ਯਾਤਰਾ ਅਥਵਾ ਸਾਕਾ ਜੈਤੋ (ਨਾਭਾ) (ਅੱਖੀਂ ਡਿੱਠੇ ਹਾਲ),* ਸਿੱਖ ਇਤਿਹਾਸ ਰੀਸਰਚ ਬੋਰਡ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ, ੧੯੮੦, ਪੰਨਾ ੮੦.
੧੧. *Struggle For Fr eedom Of Religious Worship In Jaito,* p. 21.
੧੨. ਬੀਬੀ ਹਰਨਾਮ ਕੌਰ ਦਾ ਨਾਂ ਦੋ ਵਾਰ ਦਰਜ ਕੀਤਾ ਗਿਆ ਹੈ। ਹੋ ਸਕਦਾ ਹੈ ਕਿ ਇਕ ਨਾਂ ਦੀਆਂ ਦੋ ਬੀਬੀਆਂ ਹੋਣ।
੧੩. *ਬੱਬਰ ਸ਼ੇਰ ਅਖ਼ਬਾਰ,* ੯ ਮਾਰਚ, ੧੯੨੪.
੧੪. ਪ੍ਰੋ. ਕਰਤਾਰ ਸਿੰਘ ਐਮ.ਏ, *ਸਿੱਖ ਇਤਿਹਾਸ,* ਭਾਗ ੨, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ, ੨੦੧੪, ਪੰਨਾ ੨੭੪.
੧੫. ਸਵਿੰਦਰਪਾਲ, *ਜੰਗ-ਏ-ਆਜ਼ਾਦੀ ਵਿਚ ਪੰਜਾਬੀ ਔਰਤ,* ਪੰਨਾ ੪੬.
੧੬. Ruchi Ram Sahni, *Struggle For Reform In Sikh Shrines,* p. 229, *Struggle For Freedom Of Religious Worship In Jaito,* p. 72.
੧੭. ਗਿਆਨੀ ਪ੍ਰਤਾਪ ਸਿੰਘ, *ਅਕਾਲੀ ਲਹਿਰ,* ਪੰਨੇ ੪੦੭-੪੦੮.
੧੮. *Struggle For Fr eedom Of Religious Worship In Jaito,* p. 89.
੧੯. ਸਵਿੰਦਰਪਾਲ, *ਜੰਗ-ਏ-ਆਜ਼ਾਦੀ ਵਿਚ ਪੰਜਾਬੀ ਔਰਤ,* ਪੰਨਾ ੪੭.
੨੦. ਵੈਦ ਅਮਰ ਸਿੰਘ ਤੇਗ਼, *ਨਾਭੇ ਦੀ ਖ਼ੂਨੀ ਕਾਰਖ਼ਾਸ,* ਸ. ਅਮਰ ਸਿੰਘ ਤੇਗ', ਜੇ-੯ ਗੋਬਿੰਦ ਕਲੋਨੀ, ਰਾਜਪੁਰਾ, ਪੰਜਾਬ, ੧੯੬੪, ਪੰਨਾ ੨੩.
੨੧. ਗਿਆਨੀ ਪ੍ਰਤਾਪ ਸਿੰਘ, *ਅਕਾਲੀ ਲਹਿਰ,* ਪੰਨੇ ੪੫੯-੪੬੦.
੨੨. *ਉਹੀ,* ਪੰਨਾ ੪੬੫.
੨੩. ਵੈਦ ਅਮਰ ਸਿੰਘ ਤੇਗ਼, *ਨਾਭੇ ਦੀ ਖ਼ੂਨੀ ਕਾਰਖ਼ਾਸ,* ਪੰਨੇ ੭੨-੭੩.
੨੪. ਗਿਆਨੀ ਪ੍ਰਤਾਪ ਸਿੰਘ, *ਅਕਾਲੀ ਲਹਿਰ,* ਪੰਨਾ ੪੭੯.

# ਜਥੇ ਵਾਰ ਸ਼ਹੀਦ ਹੋਏ ਸਿੰਘਾਂ ਦੀ ਸੂਚੀ

## ਸ਼ਹੀਦੀ ਜਥਿਆਂ ਵਿੱਚੋਂ ਨਾਭਾ ਜੇਲ੍ਹ ਤੇ ਜੈਤੋਂ ਦੇ ਮੋਰਚੇ ਵਿਚ ਸ਼ਹੀਦ ਹੋਏ ਸਿੰਘ

*-ਸ. ਸ਼ਮਸ਼ੇਰ ਸਿੰਘ ਅਸ਼ੋਕ*

### ਪਹਿਲਾ ਸ਼ਹੀਦੀ ਜਥਾ

| ਨੰ: ਸ਼ਹੀਦ ਦਾ ਨਾਂ/ਗਿਣਤੀ | ਪਿੰਡ ਤੇ ਜ਼ਿਲ੍ਹਾ | ਸ਼ਹੀਦੀ ਤਾਰੀਖ |
|---|---|---|
| ੧. ਭਾਈ ਅਰਜਨ ਸਿੰਘ | ਟੱਲੇ ਵਾਲਾ, ਤਸੀਲ ਬਗਾਲਾ[1], ਰਿਆਸਤ ਪਟਿਆਲਾ | ੨੮-੮-੧੯੨੪ |
| ੨. " ਅਰੂੜ ਸਿੰਘ | ਅੰਬਾਲਾ | |
| ੩. " ਸੁੰਦਰ ਸਿੰਘ | ਬੁਤਾਲਾ | |
| ੪. ਗਿ. ਮਹਿੰਦਰ ਸਿੰਘ | | |
| ੫. ਭਾਈ ਨੌਨਿਹਾਲ ਸਿੰਘ | | |
| ੬. " ਜੱਸਾ ਸਿੰਘ | ਚੀਚਾ ਭਕਨਾ (ਅੰਮ੍ਰਿਤਸਰ) | |
| ੭. " ਸੁੰਦਰ ਸਿੰਘ | ਕਰਮ ਗੜ੍ਹ ਰਿ: ਪਟਿਆਲਾ | |
| ੮. " ਸੁਰੈਣ ਸਿੰਘ | ਲੰਭ ਵਾਲੀ ਰਿ: ਫਰੀਦਕੋਟ | |
| ੯. " ਫੁੰਮਣ ਸਿੰਘ | ਵਾਂਦਰ, ਫ਼ਿਰੋਜ਼ਪੁਰ | |
| ੧੦. " ਸੁੰਦਰ ਸਿੰਘ | ਚੀਦਾ, " | |
| ੧੧. " ਦੀਵਾਨ ਸਿੰਘ | ਸੰਗਰਵਾਲ ਹੁਸ਼ਿਆਰਪੁਰ | |
| ੧੨. " ਹਰੀ ਸਿੰਘ | ਨਮੋਲੀ, " | |
| ੧੩. " ਹਰਦਿਤ ਸਿੰਘ | ਕਾਲੇਕੇ, ਫ਼ਿਰੋਜ਼ਪੁਰ | |
| ੧੪. " ਵਰਿਆਮ ਸਿੰਘ | ਬਾਘਾ ਪੁਰਾਣਾ, ਫ਼ਿਰੋਜ਼ਪੁਰ | |
| ੧੫. " ਫੁੰਮਣ ਸਿੰਘ | ਸਮਾਲਸਰ, " | |
| ੧੬. " ਮਾਘ ਸਿੰਘ | ਰੋਡੇ, " | |
| ੧੭. " ਕਪੂਰ ਸਿੰਘਰੋਡੇ, | " | |
| ੧੮. " ਘੁਲਾ ਸਿੰਘ ਭਲੂਰ, | " | |
| ੧੯. " ਵਧਾਵਾ ਸਿੰਘ | ਚੜਿਕ, ਰਿ: ਕਲਸੀਆ | |
| ੨੦. " ਨਥਾ ਸਿੰਘ | ਮੋਗਾ (ਫ਼ਿਰੋਜ਼ਪੁਰ) ਹਸਪਤਾਲ ਵਿਚ | |

*੧. ਸ. ਸ਼ਮਸ਼ੇਰ ਸਿੰਘ ਅਸ਼ੋਕ ਦੀ ਪੁਸਤਕ ਵਿਚ ਪਰੂਫ ਦੀ ਉਕਾਈ ਕਰਕੇ ਸ਼ਾਇਦ ਤਹਿਸੀਲ ਬਗਾਲਾ ਲਿਖਿਆ ਗਿਆ ਹੈ। ਇਹ ਬਗਾਲਾ ਨਹੀਂ, ਇਸ ਜ਼ਿਲ੍ਹੇ ਦਾ ਨਾਂ ਬਰਨਾਲਾ ਹੈ। (ਸੰਪਾ.)*

| | | |
|---|---|---|
| ੨੧. " ਅਛਰ ਸਿੰਘ | ਖਟਕੜ ਕਲਾਂ, ਜਲੰਧਰ | |
| ੨੨. " ਬਿਸ਼ਨ ਸਿੰਘ | ਮਾਂਗਟ, " | |
| | **ਦੂਜਾ ਸ਼ਹੀਦੀ ਜਥਾ** | |
| ੨੩. ਭਾਈ ਸੁੰਦਰ ਸਿੰਘ | ਕੋਹਾੜਾ, ਡਾ. ਤੈਰੀਵਾਲਾ | ੯-੯-੧੯੨੪ |
| ੨੪. " ਅਰੂੜ ਸਿੰਘ ਸਪੁਤਰ ਵਰਿਆਮ ਸਿੰਘ | ਸਕੱਤਰ ਗੁ: ਕਮੇਟੀ, ਅੰਮ੍ਰਿਤਸਰ | |
| ੨੫. ਭਾਈ ਪਾਲਾ ਸਿੰਘ | ਪਖੋਕੇ, ਜ਼ਿਲ੍ਹਾ ਗੁਰਦਾਸਪੁਰ | |
| ੨੬. " ਸੰਪੂਰਨ ਸਿੰਘ | ਚਾਹਲ, ਲਾਹੌਰ | |
| ੨੭. " ਸਜਨ ਸਿੰਘ | ਰਾਜੋਕੇ " | |
| ੨੮. " ਉਤਮ ਸਿੰਘ | ਕੁਹਾਰ, ਗੁਰਦਾਸਪੁਰ | |
| ੨੯. " ਸਰਮੁਖ ਸਿੰਘ | ਰਤੋਕੇ, ਅੰਮ੍ਰਿਤਸਰ | |
| | **ਤੀਜਾ ਸ਼ਹੀਦੀ ਜਥਾ** | |
| ੩੦. " ਆਤਮਾ ਸਿੰਘ | ਅਮਰਗੜ੍ਹ, ਜ਼ਿਲ੍ਹਾ ਫ਼ਰੀਦਕੋਟ | ੮-੫-੧੯੨੪ |
| ੩੧. " ਫੁੰਮਣ ਸਿੰਘ | ਮੂਨਕ, ਰਿਆਸਤ ਪਟਿਆਲਾ | ੮-੫-੧੯੨੪ |
| ੩੨. " ਨਾਨਕ ਸਿੰਘ | ਜੰਡੂ ਸਰਾਇ, ਜ਼ਿਲਾ ਸਿਆਲਕੋਟ | ੮-੫-੧੯੨੪ |
| ੩੩. " ਲਹਿਣਾ ਸਿੰਘ | ਖੰਟ, ਡਾ: ਖਾ: ਮੋਰਿੰਡਾ, ਜ਼ਿਲ੍ਹਾ ਅੰਬਾਲਾ | ੮-੫-੧੯੨੪ |
| ੩੪. " ਕਿਸ਼ਨ ਸਿੰਘ | ਭਾਨੇ, ਡਾ: ਖਾ: ਸਰਾਇ ਅਮਾਨਤ ਖਾਨ, ਤਸੀਲ ਤਰਨ ਤਾਰਨ ਜ਼ਿਲ੍ਹਾ ਅੰਮ੍ਰਿਤਸਰ | ੮-੫-੧੯੨੪ |
| ੩੫. " ਮੂਲਾ ਸਿੰਘ | ਜੰਡੂ ਸ਼ਾਹੀ, ਤਸੀਲ ਡਸਕਾ | ੮-੫-੧੯੨੪ |
| ੩੬. " ਰੂੜ ਸਿੰਘ | ਅੰਬਾਲਾ | ੬-੫-੧੯੨੪ |
| ੩੭. " ਸੁੰਦਰ ਸਿੰਘ | ਬੁਤਾਲਾ, ਜਿਲ੍ਹਾ ਅੰਮ੍ਰਿਤਸਰ | ੭-੪-੧੯੨੪ |
| ੩੮. ਗਿ. ਮਹਿੰਦਰ ਸਿੰਘ | ਜ਼ਿਲ੍ਹਾ ਬਜਰੂੜ | ੧੬-੫-੧੯੨੪ |
| ੩੯. ਭਾਈ ਨੌਨਿਹਾਲ ਸਿੰਘ | ਚੱਕ ੧੯ (ਮਿੰਟਗੁਮਰੀ) | " |
| ੪੦. " ਕਰਤਾਰ ਸਿੰਘ | ਸਾਧਾਂਵਾਲੀ, ਡਾ: ਡੇਰਾ ਬਾਬਾ ਨਾਨਕ, ਗੁਰਦਾਸਪੁਰ | ੧੩-੧੦-੧੯੨੪ |
| ੪੧. ਪੰਜ ਸਿੰਘ ਸ਼ਹੀਦ ਹੋਏ | (ਨਾਂ ਪਤੇ ਨਹੀਂ ਮਿਲੇ) (ਐਲਾਨ ਨੰ: ੧੨੭੫) | ੧੭-੦੪-੧੯੨੪ |
| ੪੨. ਦੋ ਸਿੰਘ ਸ਼ਹੀਦ ਹੋਏ | (ਨਾਂ ਪਤੇ ਨਹੀਂ ਮਿਲੇ) (ਐਲਾਨ ਨੰ: ੧੩੦੯) | ੧੭-੦੪-੧੯੨੪ |

| | | |
|---|---|---|
| ੪੩. ਦੋ ਸਿੰਘ ਸ਼ਹੀਦ ਹੋਏ | (ਐਲਾਨ ਨੰ:") | ੨੩-੪-੧੯੨੪ |
| ੪੪. ਦੋ ਸਿੰਘ ਸ਼ਹੀਦ ਹੋਏ | " " | ੨੪-੪-੧੯੨੪ |
| ੪੫. ਇਕ ਸਿੰਘ ਸ਼ਹੀਦ ਹੋਇਆ | (ਨਾਂ ਪਤੇ ਨਹੀਂ ਮਿਲੇ) | |
| | (ਐਲਾਨ ਨੰ: ੧੩੯੧) | ੫-੫-੧੯੨੪ |
| ੪੬. ਭਾਈ ਮੂਲਾ ਸਿੰਘ | ਜਟੂ ਸਾਂਈਂਵਾਲੇ, ਪਟਿਆਲਾ | |
| ੪੭. " ਨਾਨਕ ਸਿੰਘ | " " | |
| ੪੮. " ਚਰਨ ਸਿੰਘ | ਬਲੋਵਾਲ (ਗੁਰਦਾਸਪੁਰ) | |
| ੪੯. " ਜਗਤ ਸਿੰਘ | ਜਮਸ਼ੇਰ (ਲਾਹੌਰ) | |
| ੫੦. ਗਿ. ਵਧਾਵਾ ਸਿੰਘ | ਪੂਰੋਵਾਲ (ਗੁਰਦਾਸਪੁਰ) | |
| ੫੧. ਭਾਈ ਤਾਰਾ ਸਿੰਘ | ਹਰੀਕੇ ਪਤਣ (ਲਾਹੌਰ) | |
| ੫੨. " ਇੰਦਰ ਸਿੰਘ | ਲਿਦੜ (ਅੰਮ੍ਰਿਤਸਰ) | |
| ੫੩. " ਗੁਲਾਬ ਸਿੰਘ ਮੋਹਰਾ | ਜੇਹਲਮ | |
| ੫੪. " ਹਰੀ ਸਿੰਘ | ਬਿਲਾਸਪੁਰ (ਫ਼ਿਰੋਜ਼ਪੁਰ) | |
| ੫੫. " ਰਾਮ ਸਿੰਘ | ਬਤਾਲਾ | |
| ੫੬. " ਦਲੇਲ ਸਿੰਘ | ਮਿਰਜ਼ਾਪੁਰ (ਹੁਸ਼ਿਆਰਪੁਰ) | |
| ੫੭. " ਨਥਾ ਸਿੰਘ | ਧਾਰੀਵਾਲ (ਕਪੂਰਥਲਾ) | |
| ੫੮. " ਰਾਮ ਸਿੰਘ | ਧਾਮੀਆਂ (ਹੁਸ਼ਿਆਰਪੁਰ) | |
| ੫੯. " ਧਰਮ ਸਿੰਘ | ਬੜਾ ਕੋਟ (ਜਲੰਧਰ) | |
| ੬੦. " ਪ੍ਰਤਾਪ ਸਿੰਘ | ਸ਼ੇਖੂਪੁਰਾ | |
| ੬੧. " ਹਾਕਮ ਸਿੰਘ | | |
| ੬੨. " ਜੈਮਲ ਸਿੰਘ | | |
| ੬੩. " ਫੌਜਾ ਸਿੰਘ | | |
| ੬੪. " ਹੁਕਮ ਸਿੰਘ | ਕਪੂਰਥਲਾ | |
| ੬੫. " ਵੀਰ ਸਿੰਘ | ਅਖਵਾਲੀ, ਜੇਹਲਮ | |
| ੬੬. " ਦਇਆ ਸਿੰਘ ਪੁੱਤਰ ਭਗਵਾਨ ਸਿੰਘ | ਕੰਙਣੀਵਾਲਾ ਤਸੀਲ ਫ਼ਲੌਰ | |
| ੬੭. ਭਾਈ ਸਰਦਾਰਾ ਸਿੰਘ | ਬਲਕਸਰ, ਜੇਹਲਮ | |
| ੬੮. " ਜਸਵੰਤ ਸਿੰਘ | ਜਗਤਪੁਰ, ਅੰਮ੍ਰਿਤਸਰ | |
| ੬੯. " ਕਿਸ਼ਨ ਸਿੰਘ | ਕਾਲੇਕੀ, ਫ਼ਿਰੋਜ਼ਪੁਰ | |
| | **ਚੌਥਾ ਸ਼ਹੀਦੀ ਜਥਾ** | |
| ੭੦. ਭਾਈ ਗੁਪਾਲ ਸਿੰਘ | ਸਿੰਬਲੀ ਡਾ: ਗੜ੍ਹਸ਼ੰਕਰ, | |

| | | |
|---|---|---|
| ਪੁੱਤਰ ਭਾਈ ਊਤਮ ਸਿੰਘ | ਜ਼ਿਲਾ ਹੁਸ਼ਿਆਰਪੁਰ | ੧-੪-੧੯੨੪ |
| ੭੧. ਭਾਈ ਭਰਮ ਤੋੜ ਸਿੰਘ ਪੁੱਤਰ ਬੀਰ ਸਿੰਘ | ਢਿਲਵਾਂ, ਕਪੂਰਥਲਾ | ੨੧-੬-੧੯੨੪ |
| ੭੨. ਭਾਈ ਸੁੱਚਾ ਸਿੰਘ ਪੁੱਤਰ ਰਾਮਾ | ਮਾਨੇਵਾਲ ਬਲੋਚਰ, ਹੁਸ਼ਿਆਰਪੁਰ | ੨-੭-੧੯੨੪ |
| ੭੩. ਭਾਈ ਧਰਮ ਸਿੰਘ ਪੁੱਤਰ ਲਖਾ ਸਿੰਘ | ਭਬੋਰ, ਡਾ: ਬਦਸੇੜਾ, ਹੁਸ਼ਿਆਰਪੁਰ | ੩-੭-੧੯੨੪ |
| ੭੪. ਭਾਈ ਉਤਮ ਸਿੰਘ ਪੁੱਤਰ ਨਰਾਇਣ ਸਿੰਘ | ਬੇਲਾ ਝੰਗੜ ਸਿੰਘ, ਭਲਾਣ, ਹੁਸ਼ਿਆਰਪੁਰ | ੯-੭-੧੯੨੪ |
| ੭੫. ਭਾਈ ਕਪੂਰ ਸਿੰਘ | ਧੰਮੂ ਸਿੰਘ, ਬਦਸੇੜਾ, ਹੁਸ਼ਿਆਰਪੁਰ | ੨੩-੭-੧੯੨੪ |
| ੭੬. " ਤੇਜਾ ਸਿੰਘ ਦਾਖਾ, | ਲੁਧਿਆਣਾ | ੨੫-੭-੧੯੨੪ |
| ੭੭. " ਲਖਾ ਸਿੰਘ ਪੁੱਤਰ ਮਤਾਬ ਸਿੰਘ | ਬਸਿਆਲ, ਡਾ: ਗੜ੍ਹਸ਼ੰਕਰ, ਹੁਸ਼ਿਆਰਪੁਰ | ੩੦-੭-੧੯੨੪ |
| ੭੮. ਭਾਈ ਹਾਕਮ ਸਿੰਘ ਪੁੱਤਰ ਚੂੜੂ | ਮਹੈਣਾ, ਡਾ: ਅਨੰਦਪੁਰ, ਹੁਸ਼ਿਆਰਪੁਰ | ੩-੮-੧੯੨੪ |
| ੭੯. ਭਾਈ ਦਸੌਂਧਾ ਸਿੰਘ ਪੁੱਤਰ ਸੋਭਾ ਸਿੰਘ | ਖਮਿਆਲਾ, ਡਾ: ਗੜ੍ਹਸ਼ੰਕਰ | |
| ੮੦. ਭਾਈ ਲਛਮਣ ਸਿੰਘ ਪੁੱਤਰ ਦੇਵਾ ਸਿੰਘ | ਬੇਲਾ ਝੰਗੜ ਸਿੰਘ, ਡਾ: ਭਲਾਣ, ਹੁਸ਼ਿਆਰਪੁਰ | ੧੦-੧੦-੧੯੨੪ |
| ੮੧. ਗਿ. ਨਿਰੰਜਨ ਸਿੰਘ | ਸ਼ਾਹਬਾਜ਼ਪੁਰ, ਅੰਮ੍ਰਿਤਸਰ | |
| ੮੨. ਭਾਈ ਧਰਮ ਸਿੰਘ | ਚੂਹਾਮਲ, ਗੁਜਰਾਤ | |
| ੮੩. " ਲਖਾ ਸਿੰਘ | ਬੰਗਾ, ਜਲੰਧਰ | |
| ੮੪. " ਹੁਕਮ ਸਿੰਘ | ਮਾਹਵੇ, ਹੁਸ਼ਿਆਰਪੁਰ | |
| ੮੫. " ਊਧਮ ਸਿੰਘ | ਬੈਰਲ ਹੁਸ਼ਿਆਰਪੁਰ | |
| ੮੬. " ਮਲੂਕ ਸਿੰਘ | ਕਾਲੇਵਾਲ " | |
| ੮੭. " ਅਰਜਨ ਸਿੰਘ ਪੁੱਤਰ ਹਾਕਮ ਸਿੰਘ | ਕੰਦੋਲਾ, ਜਲੰਧਰ | |
| ੮੮. ਭਾਈ ਭਗਤ ਸਿੰਘ ਪੁੱਤਰ ਭਗਵਾਨ ਸਿੰਘ | ਧੁਲੇਤਾ, ਫ਼ਲੌਰ | |
| ੮੯. ਭਾਈ ਸਤਨਾਮ ਸਿੰਘ | ਸਰੀਂਹ | |

| | | |
|---|---|---|
| ੯੦. ਭਾਈ ਜੀਵਨ ਸਿੰਘ ਪੁੱਤਰ ਵੀਰ ਸਿੰਘ | ਢਿਲਵਾਂ | |
| ੯੧. ਭਾਈ ਨਥਾ ਸਿੰਘ ਪੁੱਤਰ ਮੰਗਲ ਸਿੰਘ | ਨੰਗਲ ਮੱਜਾ | |
| | **ਪੰਜਵਾਂ ਸ਼ਹੀਦੀ ਜਥਾ** | |
| ੯੨. ਭਾਈ ਮਾਨ ਸਿੰਘ | ਚੱਕ ਨੰ: ੩੯੧, ਤਸੀਲ ਟੋਭਾ ਟੇਕ ਸਿੰਘ | ੧੫-੬-੧੯੨੪ |
| ੯੩. " ਖੇਮ ਸਿੰਘ | ਚੱਕ ਨੰ: ੩੪, ਤਸੀਲ ਜਰਿਆਂ ਵਾਲਾ | " |
| ੯੪.ਬਾਬਾ ਗੁਪਾਲ ਸਿੰਘ | ਜੰਡਿਆਲਾ ਪਕਾ, ਲਾਇਲਪੁਰ | ੨੫ ਜੇਠ |
| ੯੫. ਭਾਈ ਵਧਾਵਾ ਸਿੰਘ | ਲੀਲ, ਲਾਇਲਪੁਰ | ੧੭ ਸਾਵਣ |
| ੯੬. " ਅਰੂੜ ਸਿੰਘ | ਵਹੀਲਾ " | ੧੮ " |
| ੯੭. " ਜੈਮਲ ਸਿੰਘ | ਜੋਹਲ " | ੨੫ " |
| ੯੮. " ਫੌਜਾ ਸਿੰਘ | ਗਗੋ ਬੂਆ, ਅੰਮ੍ਰਿਤਸਰ | ੧੯ " |
| ੯੯. " ਸੁਮੁਖ ਸਿੰਘ | ਜੰਗ ਬੁੰਡਾਲਾ, ਲੈਲਪੁਰ | ੧੫ ਭਾਦਰੋਂ |
| ੧੦੦. " ਜੀਊਣ | ਭਾਈ ਕੇ ਭਠਲ, ਅੰਮ੍ਰਿਤਸਰ | ੨੫ " |
| ੧੦੧. " ਇੰਦਰ ਸਿੰਘ | ਲੋਹ ਕੇ, ਲੈਲਪੁਰ | ੧੧ ਅੱਸੂ |
| ੧੦੨. " ਬਿਸ਼ਨ ਸਿੰਘ | ਘਸੀਟਪੁਰਾ, ਲਾਇਲਪੁਰ | ੧੯ " |
| ੧੦੩. " ਧੰਮਣ ਸਿੰਘ | ਖਜਾਲਾ, ਗੁਰਦਾਸਪੁਰ | ੨੦ " |
| ੧੦੪. " ਰਾਮ ਸਿੰਘ | ਗਦੌਲੀ, ਅੰਮ੍ਰਿਤਸਰ | ੨੨ " |
| ੧੦੫. " ਦੀਵਾਨ ਸਿੰਘ | ਭਠਲ ਭਾਈ ਕੇ, ਅੰਮ੍ਰਿਤਸਰ | |
| ੧੦੬. " ਅਰੂੜ ਸਿੰਘ | ਖੱਖ " | |
| ੧੦੭. " ਕਰਤਾਰ ਸਿੰਘ | ਘਸੀਟਪੁਰਾ, ਲਾਇਲਪੁਰ | |
| ੧੦੮. " ਰਾਮ ਸਿੰਘ | ਕਾਹਨਾ ਲਾਹੌਰ | |
| ੧੦੯. " ਸੰਗਤ ਸਿੰਘ | ਨਿਹਾਲੇਵਾਲਾ ਬੁੰਡਾਲਾ, ਲਾਇਲਪੁਰ | |
| ੧੧੦. ਤਿੰਨ ਸਿੰਘ ਸ਼ਹੀਦ ਹੋਏ | (ਨਾਂ ਪਤੇ ਨਹੀਂ ਮਿਲੇ, ਐਲਾਨ ਨੰ: ੨੦੮੦) | ੨੦-੧੦-੧੯੨੪ |
| | **ਛੇਵਾਂ ਸ਼ਹੀਦੀ ਜਥਾ** | |
| ੧੧੧. ਭਾਈ ਰਤਨ ਸਿੰਘ ਪੁੱਤਰ ਭਾ: ਭਗਤ ਸਿੰਘ | ਲਾਹੌਰ, ਤਸੀਲ ਮੋਗਾ, ਜ਼ਿਲਾ ਫ਼ਿਰੋਜ਼ਪੁਰ | ੨੬-੫-੧੯੨੪ |
| ੧੧੨.ਭਾਈ ਪ੍ਰੀਤਮ ਸਿੰਘ | ਮੈਨੇਜਰ, ਸਿਖ ਕਨਯਾ | |

| | | |
|---|---|---|
| ਪੁੱਤਰ ਸ. ਤਖਤ ਸਿੰਘ | ਮਹਾਂ ਵਿਦਿਆਲਾ ਜ਼ਿਲਾ ਫਿਰੋਜ਼ਪੁਰ | ੧੨-੯-੧੯੨੪ |
| ੧੧੩. ਭਾਈ ਹਰੀ ਸਿੰਘ | ਪੋਲੀਆ ਖੁਰਦ, ਫਿਰੋਜ਼ਪੁਰ | ੭-੧੦-੧੯੨੪ |
| ੧੧੪. " ਹਰੀ ਸਿੰਘ | ਮਹਾਰਾਜ " | |
| ੧੧੫. " ਨਿਹਾਲ ਸਿੰਘ | ਦੁਮਨਹੇੜੀ, ਪਟਿਆਲਾ | |
| ੧੧੬. " ਸੋਭਾ ਸਿੰਘ | ਰਵੀਆ ਫ਼ਿਰੋਜ਼ਪੁਰ | |
| ੧੧੭. " ਰਣਜੀਤ ਸਿੰਘ | ਭਾਗੋਵਾਲਾ, ਫਿਰੋਜ਼ਪੁਰ | |
| ੧੧੮. " ਅਰਜਨ ਸਿੰਘ | ਦਿਹਾੜਕੇ, ਲੁਧਿਆਣਾ | |
| ੧੧੯. " ਈਸ਼ਰ ਸਿੰਘ | ਸਮਾਲਸਰ, ਫ਼ਿਰੋਜ਼ਪੁਰ | |
| ੧੨੦. " ਸੁਦਾਗਰ ਸਿੰਘ | ਘੋਲੀਆ " | |
| ੧੨੧. ਇਕ ਸਿੰਘ ਸ਼ਹੀਦ ਹੋਇਆ | (ਨਾਂ ਪਤਾ ਨਹੀਂ ਮਿਲਿਆ, ਐਲਾਨ ਨੰ: ੨੦੮੦) | ੨੦-੧੦-੧੯੨੪ |
| | **ਸਤਵਾਂ ਸ਼ਹੀਦੀ ਜਥਾ** | |
| ੧੨੨. ਭਾਈ ਹੁਕਮ ਸਿੰਘ ਪੁੱਤਰ ਭਾਈ ਜੈਮਲ ਸਿੰਘ | ਤੋਬਾਲ, ਡਾ. ਪਾਂਛਟ, ਜ਼ਿਲਾ ਫਗਵਾੜਾ (ਰਿਆਸਤ ਕਪੂਰਥਲਾ) | ੨੯-੮-੧੯੨੪ |
| ੧੨੩. ਭਾਈ ਗੁਪਾਲ ਸਿੰਘ | ਖਿਦਪੁਰ, ਜ਼ਿਲਾ ਹੁਸ਼ਿਆਰਪੁਰ | |
| ੧੨੪. " ਜੁਝਾਰ ਸਿੰਘ | ਗੇਰਾ " | ੧-੧੦-੧੯੨੪ |
| ੧੨੫. " ਇੰਦਰ ਸਿੰਘ | ਨੂਰਪੁਰ, ਤਸੀਲ ਨਕੋਦਰ ਜਲੰਧਰ | ੧੩-੧੦-੧੯੨੪ |
| ੧੨੬. " ਖੜਕ ਸਿੰਘ | ਗੀਰਾ ਹਾਜ਼ੀਪੁਰ, ਹੁਸ਼ਿਆਰਪੁਰ | ੧੩-੧੦-੧੯੨੪ |
| ੧੨੭. " ਗੁਰਮੁਖ ਸਿੰਘ | ਢੋਲੇਵਾਲ " | |
| ੧੨੮. " ਮਹਿਮਾਨ ਸਿੰਘ | ਮੰਜਾ ਮੁੰਡਾ, ਅੰਬਾਲਾ | |
| ੧੨੯. " ਹਰਨਾਮ ਸਿੰਘ | ਬਾਂਗਪੁਰ, ਹੁਸ਼ਿਆਰਪੁਰ | |
| ੧੩੦. " ਕਰਮ ਸਿੰਘ | ਉਚਾ, ਜਲੰਧਰ (ਰੋਪੜ ਸ਼ਹਿਰ ਵਿਚ ਡੁਬ ਕੇ ਸ਼ਹੀਦ ਹੋਇਆ) | ੪-੬-੧੯੨੪ |
| ੧੩੧. " ਭਗਤ ਸਿੰਘ | ਢਲੇਰਾ ਜਲੰਧਰ (ਨਮੋਨੀਆ ਨਾਲ ਸ਼ਹੀਦੀ) | ੧੩-੮-੧੯੨੪ |
| ੧੩੨. " ਦਲੇਲ ਸਿੰਘ | ਮਿਰਜ਼ਾਪੁਰ, ਹੁਸ਼ਿਆਰਪੁਰ (ਖ਼ੂਨ ਦੀ ਬੀਮਾਰੀ) " | |
| ੧੩੩. " ਧਰਮ ਸਿੰਘ | ਕੌਲ ਕਲਾਂ, ਜਲੰਧਰ | |
| ੧੩੪. " ਨੌਰਾਤਾ ਸਿੰਘ | ਬੀਬੀਪੁਰ, ਅੰਬਾਲਾ | |

| | | |
|---|---|---|
| ੧੩੫. ਭਾਈ ਹੁਕਮ ਸਿੰਘ | ਡੁਮੇਲੀ, ਕਪੂਰਥਲਾ | |
| ੧੩੬. " ਝਖੜ ਸਿੰਘ | ਹੁਸ਼ਿਆਰਪੁਰ | |
| ੧੩੭. " ਚਰਨ ਸਿੰਘ | ਆਦਮਵਾਲ, ਹੁਸ਼ਿਆਰਪੁਰ | |
| ੧੩੮. " ਟਹਿਲ ਸਿੰਘ | ਹਯਾਤਪੁਰ, ਹੁਸ਼ਿਆਰਪੁਰ | |
| ੧੩੯. " ਖੜਕ ਸਿੰਘ | ਗੀਰਾ " | |
| ੧੪੦. " ਕਰਮ ਸਿੰਘ | ਕੋਟਫਤੂਹੀ " | |
| ੧੪੧. " ਗੁਰਮੁਖ ਸਿੰਘ | ਧੋਲੇਵਾਲ " | |
| ੧੪੨. " ਭਗਵਾਨ ਸਿੰਘ | ਰੂਪੋਵਾਲ " | |
| ੧੪੩. " ਕਰਤਾਰ ਸਿੰਘ | ਬਾਘਾ " | |
| ੧੪੪. " ਜੀਵਾ ਸਿੰਘ | ਪਾਂਸ਼ਟਾ, ਕਪੂਰਥਲਾ | |
| ੧੪੫. " ਦੀਵਾਨ ਸਿੰਘ | ਨੰਗਲ ਮੱਜਾ " | |
| ੧੪੬. " ਬੰਤਾ ਸਿੰਘ ਪੁੱਤਰ ਹਰਨਾਮ ਸਿੰਘ | ਕਾਲੇਸੰਘੇ " | |
| ੧੪੭. ਭਾਈ ਹਰਨਾਮ ਸਿੰਘ | ਸੈਫਲਾਬਾਦ " | |
| ੧੪੮. " ਖੁਸ਼ਾਲ ਸਿੰਘ ਪੁੱਤਰ ਹਾਕਮ ਸਿੰਘ | ਪਾਂਸ਼ਟਾ ਕਪੂਰਥਲਾ | |
| ੧੪੯. ਭਾਈ ਦੁਮਨ ਸਿੰਘ ਪੁੱਤਰ ਗੇਂਦਾ | ਪਾਂਸ਼ਟਾ ਕਪੂਰਥਲਾ | |
| ੧੫੦. ਭਾਈ ਕਰਤਾਰ ਸਿੰਘ | ਕੋਟਲਾ, ਜਲੰਧਰ | |
| | **ਅਠਵਾਂ ਸ਼ਹੀਦੀ ਜਥਾ** | |
| ੧੫੧. ਭਾਈ ਪ੍ਰੀਤਮ ਸਿੰਘ | | ੭-੮-੧੯੨੪ |
| ੧੫੨. " ਸੰਗਤ ਸਿੰਘ | ਨਿਹਾਲੇ ਵਾਲਾ, ਲਾਇਲਪੁਰ | |
| ੧੫੩. " ਗਜਨ ਸਿੰਘ | ਮਰੜ, ਸ਼ੇਖੂਪੁਰਾ | |
| ੧੫੪. " ਦੋ ਸਿੰਘ ਸ਼ਹੀਦ ਹੋਏ | (ਨਾਂ ਪਤੇ ਨਹੀਂ ਮਿਲੇ, ਐਲਾਨ ਨੰ: ੨੦੮੦) | ੨੦-੧੦-੧੯੨੪ |
| ੧੫੫. " ਪਰਤਾਪ ਸਿੰਘ ਪੁੱਤਰ ਚੇਤ ਸਿੰਘ | ਈਸ਼ਰਕੇ, ਸ਼ੇਖੂਪੁਰਾ | ੨੬-੭-੧੯੨੪ |
| ੧੫੬. ਭਾਈ ਪਿਆਰਾ ਸਿੰਘ ਪੁੱਤਰ ਸ: ਭਗਤ ਸਿੰਘ | ਨਨਕਾਣਾ ਸਾਹਿਬ, ਸ਼ੇਖੂਪੁਰਾ | ੩-੯-੧੯੨੪ |
| ੧੫੭. ਭਾਈ ਗੁਪਾਲ ਸਿੰਘ ਪੁੱਤਰ ਬਹਾਦੁਰ ਸਿੰਘ | ਚੱਕ ਹੰਬੋ, ਸ਼ੇਖੂਪੁਰਾ | ੫-੯-੧੯੨੪ |

| | | |
|---|---|---|
| ੧੫੮. ਭਾਈ ਹਰਨਾਮ ਸਿੰਘ | ਮਰਬ ਨੰ: ੪੨, ਗੁਰਦਾਸਪੁਰ | ੯-੯-੧੯੨੪ |
| ੧੫੯. " ਤਾਰੂ ਸਿੰਘ ਪੁੱਤਰ ਜੋਰਾ ਸਿੰਘ | ਮਾਲੂਵਾਲ, ਸ਼ੇਖੂਪੁਰਾ | ੬-੧੦-੧੯੨੪ |
| ੧੬੦. ਭਾਈ ਆਸਾ ਸਿੰਘ | ਨਥੋਕੇ, ਲਾਹੌਰ | ੩੧-੮-੧੯੨੪ |
| ੧੬੧. " ਮਿਲਖਾ ਸਿੰਘ | ਜਾਮਣ " | ੨੧-੯-੧੯੨੪ |
| ੧੬੨. " ਜੁਆਲਾ ਸਿੰਘ ਉਰਫ ਮੇਹਰ ਸਿੰਘ | ਬਲੰਦੀ " | ੧੨-੧੦-੧੯੨੪ |

**ਨੌਵਾਂ ਸ਼ਹੀਦੀ ਜਥਾ**

| | | |
|---|---|---|
| ੧੬੩. ਭਾਈ ਰਾਮ ਸਿੰਘ | ਬੁੰਡਾਲਾ, ਜ਼ਿਲ੍ਹਾ ਅੰਮ੍ਰਿਤਸਰ | |
| ੧੬੪. " ਭਗਤ ਸਿੰਘ | ਵਡਾਲਾ ਭੋਮਾ " | |
| ੧੬੫. " ਨਰਿੰਜਨ ਸਿੰਘ | ਸਬਾਜ ਪੁਰ " | |
| ੧੬੬. " ਮਾਹਣਾ ਸਿੰਘ | ਤੁੜ " | |
| ੧੬੭. " ਮੋਹਣ ਸਿੰਘ | ਮਾਕੋਵਾਲ " | |
| ੧੬੮. " ਬਹਾਦੁਰ ਸਿੰਘ | ਭੱਲਾ ਪਿੰਡ " | |
| ੧੬੯. " ਰਾਮ ਸਿੰਘ | ਗੰਡੀ ਵਿੰਡ " | |
| ੧੭੦. " ਵਧਾਵਾ ਸਿੰਘ | ਖਾਰਾ, ਜ਼ਿਲ੍ਹਾ ਅੰਮ੍ਰਿਤਸਰ | |
| ੧੭੧. " ਕਰਮ ਸਿੰਘ | ਬਾਬਾ ਬਕਾਲਾ " | |
| ੧੭੨. " ਗੁਰਦਿਤ ਸਿੰਘ | ਬੋਪਾ ਰਾਇ " | |
| ੧੭੩. " ਹਜ਼ਾਰਾ ਸਿੰਘ | ਢੱਡ, ਲੁਧਿਆਣਾ | |
| ੧੭੪. " ਕਰਤਾਰ ਸਿੰਘ | ਕੋਟਲਾ ਸੂਰਜ ਮਲ, ਜਲੰਧਰ | |
| ੧੭੫. ਦੋ ਸਿੰਘ ਸ਼ਹੀਦ ਹੋਏ | (ਨਾਂ ਨਹੀਂ ਮਿਲੇ, ਐਲਾਨ ਨੰ: ੨੦੮੦) | ੨੦-੧੦-੧੯੨੪ |

**ਦਸਵਾਂ ਸ਼ਹੀਦੀ ਜਥਾ**

| | | |
|---|---|---|
| ੧੭੬. ਭਾਈ ਉਜਾਗਰ ਸਿੰਘ | ਭਾਗੋਵਾਲ, ਗੁਰਦਾਸਪੁਰ | |
| ੧੭੭. " ਜੀਵਨ ਸਿੰਘ | ਬਾਹਮਨੀ ਵਾਲਾ, ਅੰਮ੍ਰਿਤਸਰ | |
| ੧੭੮. " ਦਲੀਪ ਸਿੰਘ | ਕੋਟਲੀ ਢਾਡੀਆਂ, ਗੁਰਦਾਸਪੁਰ | |
| ੧੭੯. " ਹੀਰਾ ਸਿੰਘ | ਨੂਰਪੁਰ ਜੱਟਾਂ, ਕਪੂਰਥਲਾ | |
| ੧੮੦. " ਗੰਗਾ ਸਿੰਘ | ਤਲਵੰਡੀ ਝੀਰਾਂ ਵਾਲੀ, ਸਿਆਲਕੋਟ | |

**ਯਾਰਵਾਂ ਸ਼ਹੀਦੀ ਜਥਾ**

| | | |
|---|---|---|
| ੧੮੧. ਭਾਈ ਹਰੀ ਸਿੰਘ | ਧਮੋਟ, ਪਟਿਆਲਾ | |
| ੧੮੨. " ਚੰਨਣ ਸਿੰਘ | ਸੂਜਾ ਪਟੀ | |

| | |
|---|---|
| ੧੮੩. ਭਾਈ ਬਸੰਤ ਸਿੰਘ | ਪੰਜੋਖਰਾ, ਅੰਬਾਲਾ |
| ੧੮੪. " ਸੋਭਾ ਸਿੰਘ | ਮਲਾ, ਲੁਧਿਆਣਾ |
| ੧੮੫. " ਰਤਨ ਸਿੰਘ | ਮਾਜਰੀ, ਅੰਬਾਲਾ |
| ੧੮੬. " ਤਾਰਾ ਸਿੰਘ | ਸੰਤਾਂਵਾਲੀ, ਫਿਰੋਜ਼ਪੁਰ |
| ੧੮੭. " ਤੇਜਾ ਸਿੰਘ | ਦਾਖਾ, ਲੁਧਿਆਣਾ |
| ੧੮੮. " ਹਰਨਾਮ ਸਿੰਘ | ਢੁਡੀਕੇ, ਫਿਰੋਜ਼ਪੁਰ |
| | **ਬਾਰ੍ਹਵਾਂ ਸ਼ਹੀਦੀ ਜਥਾ** |
| ੧੮੯. ਭਾਈ ਅਰੂੜ ਸਿੰਘ | ਲਖੋਕੇ, ਅੰਮ੍ਰਿਤਸਰ |
| ੧੯੦. " ਪਾਲਾ ਸਿੰਘ | ਗੁਰਦਾਸਪੁਰ |
| ੧੯੧. " ਧਰਮ ਸਿੰਘ<br>ਪੁੱਤਰ ਸ: ਗੰਡਾ ਸਿੰਘ | ਹੁਡਿਆਰਾ, ਲਾਹੌਰ |
| ੧੯੨. ਭਾਈ ਸੰਪੂਰਨ ਸਿੰਘ | ਲਾਹੌਰ |
| ੧੯੩. " ਸਜਨ ਸਿੰਘ | ਲਾਹੌਰ |
| | **ਤੇਰ੍ਹਵਾਂ ਸ਼ਹੀਦੀ ਜਥਾ** |
| ੧੯੪. ਭਾਈ ਗੁਰਚਰਨ ਸਿੰਘ | ਬੋਪਾਰਾਇ, ਲੁਧਿਆਣਾ |
| ੧੯੫. " ਬੇਲਾ ਸਿੰਘ | ਹਠੂਰ |
| ੧੯੬. " ਰਛਪਾਲ ਸਿੰਘ | ਜਲਾਲ ਉਸਮਾ, ਅੰਮ੍ਰਿਤਸਰ |
| ੧੯੭. " ਹਰੀ ਸਿੰਘ | ਚੱਕ ੩੫੯, ਲਾਇਲਪੁਰ |
| ੧੯੮. " ਸੁਦਾਗਰ ਸਿੰਘ | ਵਧਾਈ ਚੀਮਾਂ, ਸਿਆਲਕੋਟ |
| | **ਚੌਦਵਾਂ ਸ਼ਹੀਦੀ ਜਥਾ** |
| ੧੯੯. ਭਾਈ ਸੁਖਾ ਸਿੰਘ | ਫ਼ਤਹਿਪੁਰ, ਜਲੰਧਰ |
| ੨੦੦. " ਨਰਾਇਣ ਸਿੰਘ | ਪਡਾ, ਕਪੂਰਥਲਾ |
| ੨੦੧. " ਢੇਰਾ ਸਿੰਘ<br>ਪੁੱਤਰ ਸ. ਵਰਿਆਮ ਸਿੰਘ | ਫਤਹਪੁਰ |

## ਰਿਆਸਤ ਨਾਭਾ ਵਿੱਚੋਂ ਜਲਾਵਤਨ ਕੀਤੇ ਸਿੰਘਾਂ ਦੀ ਸੂਚੀ

| | |
|---|---|
| ੧. ਭਾਈ ਸੰਪੂਰਨ ਸਿੰਘ | ਦੰਦਰਾਲਾ |
| ੨. " ਰੌਣਕ ਸਿੰਘ | ਵਜ਼ੀਰਾਬਾਦ |
| ੩. " ਸ਼ੇਰ ਸਿੰਘ | ਭੱਦਲ ਬੂਹਾ |
| ੪. " ਹਰਨਾਮ ਸਿੰਘ | ਰੋਹਟੀ ਛੰਨਾਂ |
| ੫. " ਕੇਹਰ ਸਿੰਘ | ਖਨਿਆਣ |
| ੬. " ਊਦੈ ਸਿੰਘ | ਟੌਹੜਾ |

| | |
|---|---|
| ੭. ਭਾਈ ਗੰਡਾ ਸਿੰਘ | ਭੁੱਲਰਹੇੜੀ |
| ੮. " ਮਿੱਤ ਸਿੰਘ | ਭੁੱਲਰਹੇੜੀ |
| ੯. " ਦਲੀਪ ਸਿੰਘ | ਖਨਿਆਣ |
| ੧੦. " ਫੁਮਨ ਸਿੰਘ | ਮੁੱਲਾਂਪੁਰ ਖੁਰਦ |
| ੧੧. " ਹੀਰਾ ਸਿੰਘ | ਸੌਂਟੀ |
| ੧੨. " ਮੱਜਾ ਸਿੰਘ | ਮੁਲਾਂਪੁਰ ਕਲਾਂ |
| ੧੩. " ਗੁਰਬਖ਼ਸ ਸਿੰਘ | ਮੁਲਾਂਪੁਰ ਕਲਾਂ |
| ੧੪. " ਦਲੀਪ ਸਿੰਘ ਉਰਫ਼ ਬਿਕਰਮ ਸਿੰਘ ਆਫ਼ | ਮਾਜਰਾ ਮੰਨਾ ਸਿੰਘ ਵਾਲਾ |
| ੧੫. ਭਾਈ ਰਣਜੀਤ ਸਿੰਘ | ਗੁਲਵੱਟੀ |
| ੧੬. " ਪ੍ਰੇਮ ਸਿੰਘ | ਸਲਾਣਾ ਜੀਵਣ ਸਿੰਘ ਵਾਲਾ |
| ੧੭. " ਉੱਧਮ ਸਿੰਘ | ਖਨਿਆਣ |
| ੧੮. " ਬਸੰਤ ਸਿੰਘ | ਸਲਾਣਾ |
| ੧੯. " ਬਸੰਤ ਸਿੰਘ | ਮਛਰਾਈ ਖ਼ੁਰਦ |
| ੨੦. " ਉਤਮ ਸਿੰਘ | ਟੌਹੜਾ |
| ੨੧. " ਛੱਜੂ ਸਿੰਘ | ਚੌਧਰੀ ਮਾਜਰਾ |
| ੨੨. " ਗੁਰਮੁਖ ਸਿੰਘ | ਪਲਾਸੌਰ |
| ੨੩. " ਰਣਜੀਤ ਸਿੰਘ | ਫਤਿਹਪੁਰ |
| ੨੪. " ਸਾਹਿਬ ਸਿੰਘ | ਸਲਾਣਾ |
| ੨੫. " ਤਾਰਾ ਸਿੰਘ | ਸਲਾਣਾ |
| ੨੬. " ਅਰਜਨ ਸਿੰਘ | " |
| ੨੭. " ਗੁਰਦਿਤ ਸਿੰਘ | ਖਨਿਆਣ |
| ੨੮. " ਕਰਮ ਸਿੰਘ | ਰਾਮ ਗੜ੍ਹ |
| ੨੯. " ਹਜਾਰਾ ਸਿੰਘ | ਅਗੇਟਾ |
| ੩੦. " ਗੁਰਦਿਆਲ ਸਿੰਘ | ਟੌਹੜਾ |
| ੩੧. " ਪੂਰਨ ਸਿੰਘ | ਟੌਹੜਾ |
| ੩੨. " ਸੱਦਾ ਸਿੰਘ | ਪੇਧਨੀ ਕਲਾਂ |
| | **ਜ਼ਿਲ੍ਹਾ ਫੂਲ** |
| ੩੩. ਭਾਈ ਕੇਹਰ ਸਿੰਘ | ਜੈਤੋ |
| ੩੪. " ਮਸਤਾਨ ਸਿੰਘ | ਜੈਤੋ |
| ੩੫. " ਵਰਿਆਮ ਸਿੰਘ | ਭਾਈ ਰੂਪਾ |

| | | |
|---|---|---|
| ੩੬. | ਭਾਈ ਬਸੰਤ ਸਿੰਘ | ਫੂਲ |
| ੩੭. | " ਕੁੰਦਨ ਸਿੰਘ | ਢਿੱਲਵਾਂ |
| ੩੮. | " ਪਾਲਾ ਸਿੰਘ | ਧਨੌਲਾ |
| ੩੯. | " ਅਰਜਨ ਸਿੰਘ | " |
| ੪੦. | " ਬੁੱਧ ਸਿੰਘ | " |
| ੪੧. | " ਜੀਵਨ ਸਿੰਘ | " |
| ੪੨. | " ਫੁੱਮਣ ਸਿੰਘ | ਧਨੌਲਾ |
| ੪੩. | " ਗੁਰਬਖਸ਼ ਸਿੰਘ | ਦਾਨ ਗੜ੍ਹ |
| ੪੪. | " ਗੁਰਚਰਨ ਸਿੰਘ | " |
| ੪੫. | " ਅਨੂਪ ਸਿੰਘ | ਜੈਤੋ |
| ੪੬. | " ਪ੍ਰੀਤਮ ਸਿੰਘ | ਸੱਦਾ ਸਿੰਘ ਵਾਲਾ |
| ੪੭. | " ਗੁਰਮੁਖ ਸਿੰਘ | ਦਾਨ ਗੜ੍ਹ |
| ੪੮. | " ਈਸ਼ਰ ਸਿੰਘ | ਲੋਹੱਟ ਵੱਦੀ |
| ੪੯. | " ਮਹੰਤ ਸਿੰਘ | " |
| ੫੦. | " ਕਾਕੂ ਸਿੰਘ | " |
| ੫੧. | " ਲਾਭ ਸਿੰਘ | " |
| ੫੨. | " ਹਰਨਾਮ ਸਿੰਘ | " |
| ੫੩. | " ਮਨਸਾ ਸਿੰਘ | ਬਿਸ਼ਨ ਗੜ੍ਹ |
| ੫੪. | " ਮੱਲ ਸਿੰਘ | ਜੈਤੋ |
| ੫੫. | " ਗੁਰਦਿਆਲ ਸਿੰਘ | ਰਾਊ ਵਾਲਾ |
| ੫੬. | " ਦੂਲਾ ਸਿੰਘ | ਦਿਆਲਪੁਰ |
| ੫੭. | " ਸੋਭਾ ਸਿੰਘ | ਗੁਰੂਸਰ |
| ੫੮. | " ਬਿਸ਼ਨ ਸਿੰਘ | ਸੇਲ ਬਰਾਹ |
| ੫੯. | " ਬੀਰ ਸਿੰਘ | ਧਨੌਲਾ |
| ੬੦. | " ਜੀਵਨ ਸਿੰਘ | ਧਨੌਲਾ |
| ੬੧. | " ਦਿਆਲ ਸਿੰਘ | ਧਨੌਲਾ |
| ੬੨. | " ਪਰਤਾਪ ਸਿੰਘ, ਪੁਤਰ ਨੰਦ ਸਿੰਘ ਜੀ | ਧਨੌਲਾ |
| ੬੩. | ਭਾਈ ਸੰਤਾ ਸਿੰਘ | ਧਨੌਲਾ |
| ੬੪. | " ਨਿੱਕਾ ਸਿੰਘ | ਧਨੌਲਾ |
| ੬੫. | " ਲਾਲ ਸਿੰਘ | ਦਾਨ ਗੜ੍ਹ |

ਉਰਫ਼ ਮੁਕੰਦ ਸਿੰਘ

੬੬. ਭਾਈ ਪੂਰਨ ਭੈਣੀ ਜੱਸਾ

ਉਰਫ ਧਰਤੀ ਧਕੇਲ ਸਿੰਘ

੬੭. ਭਾਈ ਹਰਦਿੱਤ ਸਿੰਘ ਭੱਠਲਾਂ

੬੮. " ਇੰਦਰ ਸਿੰਘ ਮੌੜਾਂ

੬੯. " ਕੇਹਰ ਸਿੰਘ ਕਲਾਲ ਮਾਜਰਾ

੭੦. " ਜੀਵਨ ਸਿੰਘ ਉੱਪਲੀ

੭੧. " ਹੀਰਾ ਸਿੰਘ ਭੱਟੀਆਂ

੭੨. " ਹਜ਼ੂਰਾ ਸਿੰਘ ਔਰੀਦ ਵਾਲਾ (ਉਕੰਦ ਵਾਲਾ)

੭੩. " ਜਗਤ ਸਿੰਘ ਢੱਡਰੀਆਂ

੭੪. " ਧਰਮ ਸਿੰਘ ਸੇਲਬਰਾਹ

੭੫. " ਅਜੈਬ ਸਿੰਘ ਲੋਹੱਟ ਵੱਦੀ

੭੬. " ਜੈਮਲ ਸਿੰਘ ਗੁੰਮਟੀ ਕਲਾਂ

ਉਰਫ ਮਾਹਲ ਸਿੰਘ

(ਪੰਜਾਬ ਸਟੇਟ ਆਰਕਾਈਵਜ਼ ਵਿਭਾਗ ਪਟਿਆਲਾ ਤੋਂ ਪ੍ਰਾਪਤ)

(ਧੰਨਵਾਦ ਸਹਿਤ, ਸ. ਸ਼ਮਸ਼ੇਰ ਸਿੰਘ ਅਸ਼ੋਕ, *ਅਕਾਲੀ ਲਹਿਰ ਤੇ ਜੈਤੋ ਦਾ ਮੋਰਚਾ*, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ, ੧੯੭੪)

---

ਕਵਿਤਾ

# ਜੈਤੋ ਵਿਚ ਖ਼ੂਨ ਦੇ ਪਰਨਾਲੇ (ਅਰਥਾਤ ਸਖ਼ਤੀ ਦਾ ਹੜ੍ਹ)

*–ਸ. ਭਾਗ ਸਿੰਘ ਨਿਧੜਕ*

*ਦਿੱਤਾ ਹੁਕਮ ਵਿਲਸਨ ਨੇ ਫੌਜੀਆਂ ਨੂੰ,*
*ਚਿੱਤ ਵਿਚ ਹੰਕਾਰ ਤੇ ਕਹਿਰ ਹੋਏ।*
*ਕਹਿੰਦਾ ਫੌਜੀਓ ਗੋਲਾ ਚਲਾ ਦੇਵੋ,*
*ਸਾਡੇ ਨਾਲ ਅਕਾਲੀਆਂ ਵੈਰ ਹੋਵੇ।*
*ਹੁਕਮ ਸੁਣ ਕੇ ਪਾਪੀ ਚੰਡਾਲ ਕੋਲੋਂ,*
*ਫੌਜੀ ਸਿੱਖ ਨਾ ਮਿੰਟ ਵੀ ਠਹਿਰ ਹੋਏ।*
*ਇਕ ਮਿੰਟ ਦੇ ਵਿਚ ਸੀ ਭਾਗ ਸਿੰਘਾ,*
*ਸਿੰਘਾਂ ਧਰਮੀਆਂ ਦੇ ਵੰਨੀ ਫੈਰ ਹੋਏ।*

*ਕਾੜ ਕਾੜ ਗੋਲੀ ਜਦੋਂ ਚੱਲਣ ਲੱਗੀ,*
*ਸਿੰਘ ਵਾਹਿਗੁਰੂ ਨਾਮ ਧਿਆਂਵਦੇ ਰਹੇ।*
*ਧੜਾ ਧੜ ਲੋਥਾਂ ਡਿੱਗਣ ਲੱਗ ਪਈਆਂ,*
*ਜ਼ਾਲਮ ਵਧ ਕੇ ਜ਼ੁਲਮ ਕਮਾਂਵਦੇ ਰਹੇ।*
*ਓਧਰ ਗੋਲੀਆਂ ਦੀ ਵਰਖਾ ਪਈ ਹੋਵੇ,*
*ਧਰਮੀ ਹੱਸ ਹੱਸ ਛਾਤੀਆਂ ਡਾਂਹਵਦੇ ਰਹੇ।*
*ਜਿਉਂ ਜਿਉਂ ਚੱਲੀ ਗੋਲੀ,*
*ਤਿਉਂ ਤਿਉਂ ਸਿੰਘ ਧਰਮੀ,*
*ਅੱਗੇ ਅੱਗੇ ਨੂੰ ਪੈਰ ਵਧਾਂਵਦੇ ਰਹੇ।*

(*'ਜੈਤੋ ਵਿਚ ਖ਼ੂਨ ਦੇ ਪਰਨਾਲੇ'* ਪ੍ਰਿੰਟਰ: ਭਾਈ ਰਤਨ ਸਿੰਘ ਆਜ਼ਾਦ)

# ਸਿੱਖ ਮਸਲੇ,
# ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਤੇ ਸਰਕਾਰਾਂ

*-ਸ. ਮਨਪ੍ਰੀਤ ਸਿੰਘ ਬਾਜ**

ਭਾਰਤ ਦੀ ਅਜ਼ਾਦੀ ਨੂੰ ੭੬ ਸਾਲਾਂ ਤੋਂ ਵੱਧ ਸਮਾਂ ਬੀਤ ਚੁੱਕਾ ਹੈ। ਕਈ ਸਰਕਾਰਾਂ ਆਈਆਂ ਤੇ ਗਈਆਂ। ਭਾਰਤ ਨੇ ਵੱਡੇ ਪੱਧਰ 'ਤੇ ਵਿਕਾਸ ਕਰ ਲਿਆ ਹੈ ਅਤੇ ਸਿੱਖਿਆ ਦਾ ਪਸਾਰਾ ਵਿਸ਼ਵ-ਪੱਧਰੀ ਬਣ ਚੁੱਕਾ ਹੈ। ਭਾਰਤ ਅੰਦਰ ਪ੍ਰਸ਼ਾਸਨਿਕ ਸੇਵਾਵਾਂ ਲਈ ਉੱਚ-ਵਿੱਦਿਆ ਪ੍ਰਾਪਤ ਵਿਅਕਤੀ ਤਾਇਨਾਤ ਕੀਤੇ ਜਾਂਦੇ ਹਨ, ਤਾਂ ਜੋ ਸਮਾਜ ਅੰਦਰ ਅਮਨ-ਕਾਨੂੰਨ, ਅਨੁਸ਼ਾਸਨ ਤੇ ਇਨਸਾਫ ਨੂੰ ਯਕੀਨੀ ਬਣਾਇਆ ਜਾਵੇ। ਭਾਰਤ ਨੇ ਵਿਸ਼ਵ ਵਿਚ ਵੱਖਰੀ ਪਛਾਣ ਸਥਾਪਤ ਕਰ ਲਈ ਹੈ। ਅਜੋਕੇ ਸਮੇਂ ਵਿਚ ਕਈ ਵਿਕਸਿਤ ਦੇਸ਼ ਭਾਰਤ ਦੇ ਸਾਥ ਨੂੰ ਤਰਜੀਹ ਦੇ ਰਹੇ ਹਨ, ਜਿਸ ਤੋਂ ਭਾਰਤ ਦੇ ਵਿਕਾਸ ਦਾ ਅੰਦਾਜ਼ਾ ਲਗਾਇਆ ਜਾ ਸਕਦਾ ਹੈ। ਸੰਵਿਧਾਨ ਅਨੁਸਾਰ ਭਾਰਤ ਇੱਕ Union of States ਹੈ ਭਾਵ ਵੱਖ-ਵੱਖ ਰਾਜਾਂ ਦਾ ਸੰਘ ਹੈ। ਇਨ੍ਹਾਂ ਵੱਖ-ਵੱਖ ਰਾਜਾਂ ਅੰਦਰ ਵੱਖ-ਵੱਖ ਨਸਲਾਂ, ਵੱਖ-ਵੱਖ ਧਰਮਾਂ, ਵੱਖ-ਵੱਖ ਭਾਸ਼ਾਵਾਂ ਅਤੇ ਵੱਖ-ਵੱਖ ਸੱਭਿਆਚਾਰਾਂ ਦੇ ਲੋਕ ਰਹਿੰਦੇ ਹਨ। ਇਸੇ ਕਰਕੇ ਭਾਰਤ ਨੂੰ ਵਿਸ਼ਵ ਦਾ ਵੱਡਾ ਧਰਮ ਨਿਰਪੱਖ ਲੋਕਤੰਤਰਿਕ ਦੇਸ਼ ਕਿਹਾ ਜਾਂਦਾ ਹੈ।

ਇਸ ਸਭ ਦੇ ਬਾਵਜੂਦ ਭਾਰਤ ਵਿਚ ਕੁਝ ਨੀਚ ਰਾਜਨੀਤਕ ਲੋਕਾਂ ਨੇ ਧਰਮ ਦੀ ਰਾਜਨੀਤੀ ਖੇਡ ਕੇ ਆਮ ਲੋਕਾਂ ਅੰਦਰ ਇੱਕ-ਦੂਜੇ ਪ੍ਰਤੀ ਸਹਿਣਸ਼ੀਲਤਾ, ਸਹਿਹੋਂਦ, ਭਾਈਚਾਰਕ ਸਾਂਝ ਤੇ ਮਿਲਵਰਤਨ ਦੀ ਭਾਵਨਾ ਨੂੰ ਵੱਡਾ ਖੋਰਾ ਲੱਗਾ ਦਿੱਤਾ ਹੈ। ਜਿਵੇਂ ਅੰਗਰੇਜ਼ਾਂ ਵੱਲੋਂ 'ਪਾੜੋ ਤੇ ਰਾਜ ਕਰੋ' ਦੀ ਨੀਤੀ ਤਹਿਤ ਭਾਰਤ ਦੇ ਵੱਖ-ਵੱਖ ਰਾਜਾਂ ਤੇ ਰਿਆਸਤਾਂ ਨੂੰ ਇੱਕ-ਇੱਕ ਕਰਕੇ ਗ਼ੁਲਾਮ ਬਣਾਇਆ ਗਿਆ ਸੀ, ਉਸੇ ਨੀਤੀ ਨੂੰ ਆਜ਼ਾਦ ਭਾਰਤ ਅੰਦਰ ਕਈ ਭ੍ਰਿਸ਼ਟ ਰਾਜਨੀਤਿਕਾਂ ਵੱਲੋਂ ਵਿਸ਼ੇਸ਼ ਏਜੰਡੇ ਤਹਿਤ ਇਸਤੇਮਾਲ ਕੀਤਾ ਗਿਆ ਅਤੇ ਕੀਤਾ ਜਾ ਰਿਹਾ ਹੈ। ਜਿਸਦੇ ਮੱਦੇਨਜ਼ਰ ਵੱਖ-ਵੱਖ ਧਰਮਾਂ ਦੇ ਲੋਕਾਂ ਦਰਮਿਆਨ ਅਨੇਕਾਂ ਵਾਰ ਦੰਗੇ-ਫਸਾਦ ਹੋ ਚੁੱਕੇ ਹਨ ਅਤੇ ਲਗਾਤਾਰ ਵੈਰ-ਵਿਰੋਧ ਅਤੇ ਫਿਰਕੂ ਵਿਚਾਰਧਾਰਾ ਦਾ ਪਸਾਰਾ ਕੀਤਾ ਜਾ ਰਿਹਾ ਹੈ। ਇਨ੍ਹਾਂ ਹਾਲਾਤਾਂ ਉਪਰ ਵੱਡੇ-ਵੱਡੇ ਦੇਸ਼ਾਂ ਨੇ ਭਾਰਤ ਨੂੰ ਸੁਚੇਤ ਕਰਨ ਲਈ ਕਈ ਵਾਰ ਆਪਣਾ ਪ੍ਰਤੀਕਰਮ ਵੀ ਦਿੱਤਾ। ਭਾਰਤ ਸਰਕਾਰ ਨੇ ਇਨ੍ਹਾਂ ਪ੍ਰਤੀਕਰਮਾਂ ਨੂੰ ਕਿੰਨੀ ਕੁ ਸੰਜੀਦਗੀ ਨਾਲ ਲਿਆ ਇਸ ਬਾਰੇ ਸਪੱਸ਼ਟਤਾ ਨਜ਼ਰ ਨਹੀਂ ਆਉਂਦੀ।

ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਸਿੱਖਾਂ ਦੀ ਧਾਰਮਿਕ ਨੁਮਾਇੰਦਗੀ ਹੈ ਅਤੇ ਸ਼੍ਰੋਮਣੀ ਅਕਾਲੀ ਦਲ ਸਿੱਖਾਂ ਦੀ ਰਾਜਨੀਤਕ ਨੁਮਾਇੰਦਗੀ ਹੈ ਭਾਵ ਇਹ ਇੱਕੋ-ਸਿੱਕੇ ਦੇ ਦੋ ਪਹਿਲੂ ਹਨ। ਇਹ ਜਥੇਬੰਦੀਆਂ ਸਿੱਖਾਂ ਲਈ ਮੀਰੀ ਤੇ ਪੀਰੀ ਦੇ ਸਿਧਾਂਤ ਵਾਂਗ ਕੰਮ ਕਰਦੀਆਂ ਹਨ। ਇਨ੍ਹਾਂ ਦੋਹਾਂ ਜਥੇਬੰਦੀਆਂ ਦਾ ਜਨਮ ਸਿੱਖ ਕੌਮ ਦੇ ਹਿੱਤਾਂ ਤੇ ਹੱਕਾਂ ਦੀ ਪੂਰਤੀ ਲਈ ਹੋਇਆ ਸੀ। ਇਨ੍ਹਾਂ ਦੋਹਾਂ

** ਈਮੇਲ ਪਤਾ: baaz332211@gmail.com ਮੋ: ੯੫੩੦੭੪੪੧੭੭*

ਜਥੇਬੰਦੀਆਂ ਦੀ ਸਥਾਪਨਾ ਕਰਨ ਵਾਲੇ ਸਾਰੇ ਸਿੱਖ ਆਗੂ ਇੱਕੋ ਵਿਚਾਰਧਾਰਾ ਵਾਲੇ ਸਨ ਅਤੇ ਉਹ ਸਾਰੇ ਮਿਲ ਕੇ ਦੋਹਾਂ ਜਥੇਬੰਦੀਆਂ ਨੂੰ ਚਲਾਉਂਦੇ ਸਨ। ਇਸ ਲਈ ਇਨ੍ਹਾਂ ਦੋਹਾਂ ਜਥੇਬੰਦੀਆਂ ਦਾ ਸਿੱਖ ਸੰਘਰਸ਼ ਵੀ ਇੱਕੋ ਰਿਹਾ ਹੈ, ਇਨ੍ਹਾਂ ਨੂੰ ਨਿਖੇੜ ਕੇ ਨਹੀਂ ਦੇਖਿਆ ਜਾ ਸਕਦਾ।

ਇਤਿਹਾਸ ਅੰਦਰ ਦਰਜ ਹੈ ਕਿ ਦੇਸ਼ ਦੀ ਅਜ਼ਾਦੀ ਤੋਂ ਪਹਿਲਾਂ ਸਿੱਖਾਂ ਦਾ ਇੱਕ ਵਫਦ ਲਾਹੌਰ ਵਿਖੇ ਮਹਾਤਮਾ ਗਾਂਧੀ ਨੂੰ ਮਿਲਿਆ ਸੀ ਅਤੇ ਗਾਂਧੀ ਨੇ ਇਹ ਭਰੋਸਾ ਦਿਵਾਇਆ ਸੀ ਕਿ ਕਾਂਗਰਸ ਕਿਸੇ ਵੀ ਉਸ ਵਿਧਾਨ ਨੂੰ ਪ੍ਰਵਾਨ ਨਹੀਂ ਕਰੇਗੀ ਜੋ ਸਿੱਖਾਂ ਨੂੰ ਸੰਤੁਸ਼ਟ ਨਾ ਕਰਦਾ ਹੋਵੇ। ਪਰੰਤੂ ਸੰਨ ੧੯੪੯ ਵਿਚ ਸਿੱਖ ਲੀਡਰਾਂ ਨੇ ਭਾਰਤ ਦੇ ਨਵੇਂ ਬਣੇ ਸੰਵਿਧਾਨ ਨੂੰ ਰੱਦ ਕਰਦਿਆਂ ਇਸ ਉਪਰ ਦਸਤਖਤ ਕਰਨ ਤੋਂ ਇਨਕਾਰ ਕਰ ਦਿੱਤਾ ਸੀ, ਕਿਉਂਕਿ ਦੇਸ਼ ਵੰਡ ਤੋਂ ਬਾਅਦ ਸਿੱਖਾਂ ਨਾਲ ਵਾਅਦੇ ਪੂਰੇ ਨਹੀਂ ਕੀਤੇ ਗਏ। ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਅਤੇ ਸ਼੍ਰੋਮਣੀ ਅਕਾਲੀ ਦਲ ਵੱਲੋਂ ਸਮੇਂ-ਸਮੇਂ ਅਵਾਜ਼ ਉਠਾਈ ਗਈ, ਰੋਸ ਪ੍ਰਦਰਸ਼ਨ ਕੀਤੇ ਗਏ, ਮੋਰਚੇ ਲਾਏ ਗਏ ਜੋ ਅਜ਼ਾਦੀ ਦੇ ਸਮੇਂ ਤੋਂ ਲੈ ਕੇ ਹੁਣ ਤੀਕ ਜਾਰੀ ਹਨ, ਪਰੰਤੂ ਅਨੇਕਾਂ ਸਿੱਖ ਮਸਲੇ ਜਿਉਂ ਦੇ ਤਿਉਂ ਖੜ੍ਹੇ ਹਨ। ਇਸੇ ਲਈ ਪੰਜਾਬ ਤੇ ਸਿੱਖਾਂ ਦੀਆਂ ਹੱਕੀ ਮੰਗਾਂ ਪੂਰੀਆਂ ਕਰਵਾਉਣ ਲਈ ਅਜ਼ਾਦੀ ਤੋਂ ੩੫ ਸਾਲਾਂ ਬਾਅਦ ਵੀ ਸ਼੍ਰੋਮਣੀ ਅਕਾਲੀ ਦਲ ਨੂੰ ੪ ਅਗਸਤ, ੧੯੮੨ ਈ. ਨੂੰ 'ਧਰਮ ਯੁੱਧ ਮੋਰਚਾ' ਅਰੰਭ ਕਰਨਾ ਪਿਆ। ਇਸ ਤੋਂ ਪਹਿਲਾਂ ੧੬-੧੭ ਅਕਤੂਬਰ, ੧੯੭੩ ਈ. ਨੂੰ ਸ਼੍ਰੋਮਣੀ ਅਕਾਲੀ ਦਲ ਨੇ ਆਤਮ-ਨਿਰਣੈ ਦਾ ਮਤਾ ਪਾਸ ਕੀਤਾ, ਜਿਸ ਨੂੰ ਅਨੰਦਪੁਰ ਸਾਹਿਬ ਦਾ ਮਤਾ ਵੀ ਕਿਹਾ ਜਾਂਦਾ ਹੈ।

ਅਜ਼ਾਦੀ ਤੋਂ ਕੁਝ ਸਾਲਾਂ ਬਾਅਦ ਹੀ ਗੁਰਦੁਆਰਾ ਸਾਹਿਬਾਨ ਅੰਦਰ ਸਰਕਾਰੀ ਦਖ਼ਲ-ਅੰਦਾਜ਼ੀ ਏਨੀ ਵੱਧ ਗਈ ਕਿ ਸੰਨ ੧੯੫੯ ਵਿਚ ਸ੍ਰੀ ਅਨੰਦਪੁਰ ਸਾਹਿਬ ਵਿਖੇ ਵਿਸ਼ਾਲ ਅਕਾਲੀ ਕਾਨਫਰੰਸ ਵਿਚ ਗੁਰਧਾਮਾਂ ਦੇ ਪ੍ਰਬੰਧਾਂ ਵਿਚ ਸਰਕਾਰੀ ਦਖ਼ਲ-ਅੰਦਾਜ਼ੀ ਦੀ ਨਿੰਦਾ ਕੀਤੀ ਗਈ। ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪਹਿਲਾਂ ਰਹਿ ਚੁੱਕੇ ਪ੍ਰਧਾਨ ਸਾਹਿਬਾਨ ਅਤੇ ਮੌਜੂਦਾ ਪ੍ਰਧਾਨ ਐਡਵੋਕੇਟ ਸ. ਹਰਜਿੰਦਰ ਸਿੰਘ ਧਾਮੀ ਵੱਲੋਂ ਅਨੇਕਾਂ ਵਾਰ ਇਹ ਦੋਸ਼ ਲਗਾਇਆ ਗਿਆ ਕਿ ਸਰਕਾਰ ਸਿੱਖਾਂ ਦੇ ਧਾਰਮਿਕ ਮਾਮਲਿਆਂ ਵਿਚ ਦਖਲ-ਅੰਦਾਜ਼ੀ ਕਰਦੀ ਹੈ। ਇਹ ਕੇਵਲ ਇਸ ਕਰਕੇ ਹੈ ਤਾਂ ਜੋ ਦੇਸ਼ ਅੰਦਰ ਸਿੱਖਾਂ ਦੀ ਅਵਾਜ਼ ਭਾਵ ਨੁਮਾਇੰਦਾ ਜਥੇਬੰਦੀ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦਾ ਕੱਦ ਘਟਾਇਆ ਜਾ ਸਕੇ।

ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਸ੍ਰੀ ਅੰਮ੍ਰਿਤਸਰ ਸਾਹਿਬ ਵੋਟਾਂ ਰਾਹੀਂ ਚੁਣੀ ਜਾਂਦੀ ਕਾਨੂੰਨ ਅਨੁਸਾਰ ਮਾਨਤਾ ਪ੍ਰਾਪਤ ਸੰਸਥਾ ਹੈ, ਜੋ ਗੁਰਦੁਆਰਾ ਐਕਟ ੧੯੨੫ ਰਾਹੀਂ ਕਾਰਜਸ਼ੀਲ ਹੈ ਅਤੇ ਇਸ ਸੰਸਥਾ ਦੀਆਂ ਚੋਣਾਂ ਭਾਰਤ ਦੀ ਕੇਂਦਰ ਸਰਕਾਰ ਵੱਲੋਂ ਕਰਵਾਈਆਂ ਜਾਂਦੀਆਂ ਹਨ। ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੂੰ ਐਕਟ ਅਨੁਸਾਰ ਦੇਸ਼ ਅੰਦਰ ਜਿੱਥੇ ਅਜ਼ਾਦ ਰੂਪ ਵਿਚ ਗੁਰਦੁਆਰਾ ਸਾਹਿਬਾਨ, ਕਮੇਟੀ ਦੇ ਵੱਖ-ਵੱਖ ਅਦਾਰਿਆਂ ਅਤੇ ਜਾਇਦਾਦਾਂ ਦਾ ਪ੍ਰਬੰਧ ਸੰਭਾਲਣ ਤੇ ਦੇਖ-ਰੇਖ ਕਰਨ ਦਾ ਅਧਿਕਾਰ ਪ੍ਰਾਪਤ ਹੈ, ਉੱਥੇ ਹੀ ਸਿੱਖ ਕੌਮ ਦੇ ਮਸਲਿਆਂ ਨੂੰ ਹੱਲ ਕਰਵਾਉਣ ਲਈ ਸਰਕਾਰ ਨਾਲ ਰਾਬਤਾ ਕਾਇਮ ਕਰਨਾ ਵੀ ਇਸਦੇ ਅਧਿਕਾਰ ਖੇਤਰ ਅੰਦਰ ਆਉਂਦਾ ਹੈ। ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਦੇਸ਼ ਦੀ ਅਜ਼ਾਦੀ ਦੇ ਸਮੇਂ ਤੋਂ ਲੈ ਕੇ ਹੁਣ ਤੀਕ ਅਨੇਕਾਂ ਵਾਰ ਸਿੱਖਾਂ ਦੀਆਂ ਮੰਗਾਂ

ਅਤੇ ਹੱਕਾਂ ਲਈ ਸਰਕਾਰਾਂ ਤੀਕ ਪਹੁੰਚ ਕੀਤੀ ਗਈ, ਪਰੰਤੂ ਸਰਕਾਰਾਂ ਵੱਲੋਂ ਸੰਜੀਦਗੀ ਨਹੀਂ ਦਿਖਾਈ ਗਈ। ਅਜਿਹੀ ਉੱਚ-ਪੱਧਰੀ ਸੰਸਥਾ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਸਰਕਾਰਾਂ ਕੋਲ ਉਠਾਏ ਗਏ ਸਿੱਖ ਮਸਲਿਆਂ ਨੂੰ ਸਰਕਾਰਾਂ ਵੱਲੋਂ ਲਮਕਾਈ ਰੱਖਣਾ ਇਸ ਸੰਸਥਾ ਦੇ ਅਧਿਕਾਰਾਂ, ਹੋਂਦ ਅਤੇ ਸਿੱਖਾਂ ਦੀ ਧਾਰਮਿਕ ਨੁਮਾਇੰਦਗੀ ਨੂੰ ਚੁਣੌਤੀ ਦੇਣ ਦੀ ਕਾਰਵਾਈ ਹੈ। ਦੇਸ਼ ਦੀ ਵੰਡ ਤੋਂ ਮਹਿਜ਼ ੧੭ ਸਾਲਾਂ ਬਾਅਦ ਹੀ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ੯ ਮਾਰਚ, ੧੯੬੪ ਈ. ਦੀ ਜਨਰਲ ਇਕੱਤਰਤਾ ਵਿਚ "ਭਾਰਤ ਸਰਕਾਰ ਨੂੰ ਸਿੱਖ ਜਜ਼ਬਾਤ ਦੀ ਕਦਰ ਕਰਨ ਬਾਰੇ ਮਤਾ" ਪਾਇਆ ਗਿਆ। ਜਿਸ ਤੋਂ ਸਪੱਸ਼ਟ ਹੁੰਦਾ ਹੈ ਕਿ ਸਿੱਖ ਕੌਮ ਪ੍ਰਤੀ ਸਰਕਾਰਾਂ ਦਾ ਰਵੱਈਆ ਸ਼ੁਰੂ ਤੋਂ ਹੀ ਵਿਤਕਰੇ ਭਰਿਆ ਸੀ, ਜੋ ਅੱਜ ਵੀ ਉਹੀ ਨਜ਼ਰ ਆਉਂਦਾ ਹੈ। ਅਜਿਹਾ ਰਵੱਈਆ ਬਿਨਾਂ ਸ਼ੱਕ ਸਿੱਖ ਮਾਨਸਿਕਤਾ ਅੰਦਰ ਬੇਗ਼ਾਨਗੀ ਦਾ ਅਹਿਸਾਸ ਪੈਦਾ ਕਰਦਾ ਹੈ।

ਭਾਰਤ ਅੰਦਰ ਮੱਚਾਏ ਗਏ ਧਰਮ ਦੀ ਰਾਜਨੀਤੀ ਦੇ ਭਾਂਬੜਾਂ ਨੇ ਵੀ ਸਿੱਖਾਂ ਦੀ ਆਹੂਤੀ ਲਈ। ਸੰਨ ੧੯੫੫ ਅਤੇ ਸੰਨ ੧੯੮੪ ਵਿਚ ਸਿੱਖਾਂ ਦੇ ਸਰਬਉੱਚ ਅਸਥਾਨ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਸ੍ਰੀ ਦਰਬਾਰ ਸਾਹਿਬ ਅਤੇ ਸ੍ਰੀ ਅਕਾਲ ਤਖ਼ਤ ਸਾਹਿਬ ਅਤੇ ੩੫ ਦੇ ਕਰੀਬ ਹੋਰਨਾਂ ਗੁਰਦੁਆਰਾ ਸਾਹਿਬਾਨ ਉੱਪਰ ਹਮਲੇ ਕਰ ਕੇ ਮਹੀਨਾ ਜੂਨ ਅਤੇ ਨਵੰਬਰ ੧੯੮੪ ਵਿਚ ਸਿੱਖਾਂ ਦੀ ਨਸਲਕੁਸ਼ੀ ਕੀਤੀ ਗਈ। ਜਿਸ ਦਾ ਇਨਸਾਫ ਸਿੱਖਾਂ ਨੂੰ ੩੯ ਵਰ੍ਹੇ ਬਾਅਦ ਵੀ ਨਹੀਂ ਮਿਲਿਆ ਜੋ ਭਾਰਤ ਦੀ ਨਿਆਂਪਾਲਿਕਾ ਉਪਰ ਸਵਾਲ ਖੜ੍ਹੇ ਕਰਦਾ ਹੈ। ਸਮੇਂ-ਸਮੇਂ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਸਿੱਖ ਕੌਮ ਦੀਆਂ ਭਾਵਨਾਵਾਂ ਦੀ ਤਰਜ਼ਮਾਨੀ ਕਰਦਿਆਂ ਸਰਕਾਰਾਂ ਕੋਲ ਚੁੱਕੇ ਗਏ ਸਿੱਖ ਮਸਲਿਆਂ ਦੀ ਇੱਕ ਲੰਮੀ ਸੂਚੀ ਹੈ। ਜਿਨ੍ਹਾਂ ਵਿੱਚੋਂ ਕੁਝ ਅਤੀ ਗੰਭੀਰ ਸਿੱਖ ਮਸਲਿਆਂ ਬਾਰੇ ਸੰਖੇਪ ਵਿਚ ਵਿਚਾਰ ਕਰਨਾ ਜ਼ਰੂਰੀ ਹੈ:-

"ਜੂਨ ੧੯੮੪ ਦੇ ਫੌਜੀ ਹਮਲੇ ਦੌਰਾਨ ਫੌਜ ਵੱਲੋਂ ਆਪਣੇ ਕਬਜ਼ੇ ਵਿਚ ਲਏ ਗਏ 'ਸਿੱਖ ਰੈਫਰੈਂਸ ਲਾਇਬ੍ਰੇਰੀ' ਦੇ ਪੁਰਾਤਨ ਧਰਮ ਗ੍ਰੰਥ ਅਤੇ ਇਤਿਹਾਸਕ ਸਰੋਤ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੂੰ ਵਾਪਸ ਸੌਂਪੇ ਜਾਣ।" ਜਿਸ ਲਈ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਲੰਮੇ ਸਮੇਂ ਤੋਂ ਲੜਾਈ ਲੜ ਰਹੀ ਹੈ।

"ਸੰਵਿਧਾਨ ਵਿਚ ਸਿੱਖਾਂ ਨੂੰ ਹਿੰਦੂ ਦਰਸਾਉਂਦੀ ਧਾਰਾ ੨੫ ਬੀ ਵਿਚ ਸੋਧ ਕੀਤੀ ਜਾਵੇ।" ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੇ ੨੫ ਮਾਰਚ, ੧੯੮੧ ਈ. ਨੂੰ 'ਸਿੱਖ ਇੱਕ ਕੌਮ ਹਨ' ਦਾ ਮਤਾ ਪਾਸ ਕੀਤਾ ਅਤੇ ਇਸ ਤੋਂ ਪਹਿਲਾਂ ੯ ਮਾਰਚ, ੧੯੪੬ ਈ. ਨੂੰ 'ਸਿੱਖ ਸਟੇਟ' ਦਾ ਮਤਾ ਵੀ ਪਾਸ ਕੀਤਾ ਸੀ। ਇਨ੍ਹਾਂ ਮਤਿਆਂ ਦਾ ਆਧਾਰ ਸਿੱਖਾਂ ਦੀ ਵੱਖਰੀ ਪਛਾਣ ਉੱਪਰ ਮੰਡਰਾ ਰਿਹਾ ਖਤਰਾ ਸੀ।

"ਭਾਰਤ ਦੇ ਸਾਰੇ ਰਾਜਾਂ ਅੰਦਰ ਸਿੱਖਾਂ ਲਈ ਅਨੰਦ ਮੈਰਿਜ ਐਕਟ ਲਾਗੂ ਕਰਨ ਦੀ ਮੰਗ।" ਇਸ ਬਾਬਤ ਅਜ਼ਾਦ ਭਾਰਤ ਅੰਦਰ ਸਿੱਖਾਂ ਨੂੰ ਕਈ ਦਹਾਕੇ ਸੰਘਰਸ਼ ਕਰਨਾ ਪਿਆ ਪਰੰਤੂ ਅਜੇ ਵੀ ਪੂਰਨ ਸਫਲਤਾ ਨਹੀਂ ਮਿਲੀ।

"ਗੁਰਦੁਆਰਾ ਗੁਰੂ ਡਾਂਗਮਾਰ ਸਾਹਿਬ (ਸਿੱਕਮ), ਗੁਰਦੁਆਰਾ ਮੰਗੂ ਮੱਠ ਸਾਹਿਬ (ਉੜੀਸਾ)

ਅਤੇ ਗੁਰਦੁਆਰਾ ਗਿਆਨ ਗੋਦੜੀ ਸਾਹਿਬ (ਉੱਤਰਾਖੰਡ) ਦੀਆਂ ਮੁੜ ਉਸਾਰੀਆਂ ਕੀਤੀਆਂ ਜਾਣ।" ਗ਼ੁਲਾਮ ਦੇਸ਼ ਅੰਦਰ ਤਾਂ ਸਿੱਖਾਂ ਨੇ ਆਪਣੇ ਗੁਰਧਾਮਾਂ ਦੀ ਸੁਰੱਖਿਆ ਲਈ ਕੁਰਬਾਨੀਆਂ ਦੇਣੀਆਂ ਹੀ ਸਨ ਪਰੰਤੂ ਅਜ਼ਾਦ ਭਾਰਤ ਅੰਦਰ ਵੀ ਸਿੱਖਾਂ ਦੇ ਗੁਰਦੁਆਰਾ ਸਾਹਿਬਾਨ ਦੀ ਹੋਂਦ ਨੂੰ ਖਤਮ ਕਰਨ ਦੀਆਂ ਕੋਝੀਆਂ ਕਾਰਵਾਈਆਂ ਸਿੱਖ ਧਰਮ ਉੱਪਰ ਗਹਿਰਾ ਹਮਲਾ ਹੈ, ਜਿਸ ਲਈ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਲਗਾਤਾਰ ਸੂਬਾ ਸਰਕਾਰਾਂ ਨਾਲ ਕਾਨੂੰਨੀ ਜੰਗ ਲੜ ਰਹੀ ਹੈ।

"ਸਜ਼ਾਵਾਂ ਪੂਰੀਆਂ ਕਰ ਚੁੱਕੇ ਸਿੱਖ ਕੈਦੀਆਂ ਨੂੰ ਰਿਹਾਅ ਕੀਤਾ ਜਾਵੇ, ਜੋ ਕਾਨੂੰਨ ਅਨੁਸਾਰ ਉਨ੍ਹਾਂ ਦਾ ਹੱਕ ਹੈ।" ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਅਨੇਕਾਂ ਵਾਰ ਸਰਕਾਰਾਂ ਤੀਕ ਪਹੁੰਚ ਕੀਤੀ ਗਈ ਹੈ, ਧਰਨੇ-ਪ੍ਰਦਰਸ਼ਨ ਕੀਤੇ ਗਏ, ਨਵੰਬਰ ੨੦੨੩ ਵਿਚ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੇ ਦਸਤਖਤੀ ਮੁਹਿੰਮ ਤਹਿਤ ਭਰੇ ਗਏ ੨੬ ਲੱਖ ਪ੍ਰੋਫਾਰਮੇ (ਸਾਫਟ ਕਾਪੀ) ਪੰਜਾਬ ਦੇ ਰਾਜਪਾਲ ਨੂੰ ਸੌਂਪੇ, ਪਰੰਤੂ ਇਸ ਸਭ ਨੂੰ ਅਜੇ ਤੀਕ ਸਰਕਾਰਾਂ ਵੱਲੋਂ ਇਸ ਮਾਮਲੇ ਵੱਲ ਧਿਆਨ ਨਹੀਂ ਦਿੱਤਾ ਗਿਆ।

"ਪੰਜਾਬੀ ਭਾਸ਼ਾ ਨਾਲ ਪੰਜਾਬ ਅੰਦਰ ਹੁੰਦਾ ਵਿਤਕਰਾ ਰੋਕਿਆ ਜਾਵੇ।" ਅਜੋਕੇ ਸਮੇਂ ਵੀ ਲਗਾਤਾਰ ਪੰਜਾਬ ਦੇ ਸਕੂਲਾਂ/ਕਾਲਜਾਂ ਤੇ ਹੋਰ ਵਿੱਦਿਅਕ ਅਦਾਰਿਆਂ ਅਤੇ ਕਈ ਸਰਕਾਰੀ ਦਫ਼ਤਰਾਂ ਵਿਚ ਪੰਜਾਬੀ ਬੋਲਣ 'ਤੇ ਰੋਕ ਲਾਉਣ ਦੀਆਂ ਕਾਰਵਾਈਆਂ ਸਾਹਮਣੇ ਆਈਆਂ ਹਨ। ਦੇਸ਼ ਅੰਗਰੇਜ਼ਾਂ ਦਾ ਗ਼ੁਲਾਮ ਹੋਣ ਦੇ ਬਾਵਜੂਦ ਚੁਣੀ ਗਈ ਪਹਿਲੀ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੀ ਸੰਨ ੧੯੨੬ ਵਿਚ ਹੋਈ ਮੀਟਿੰਗ ਵਿਚ ਹੀ ਇਹ ਮਤਾ ਪਾਸ ਕੀਤਾ ਗਿਆ ਕਿ- "ਕਮੇਟੀ ਦਾ ਸਾਰਾ ਕੰਮ ਪੰਜਾਬੀ ਵਿਚ ਹੋਵੇ।" ਇਹ ਮਤਾ ਸਪੱਸ਼ਟ ਐਲਾਨ ਸੀ ਕਿ ਸਿੱਖ ਆਪਣੀ ਮਾਤ ਭਾਸ਼ਾ ਪੰਜਾਬੀ ਦੀ ਹੋਂਦ ਪ੍ਰਤੀ ਪੂਰੀ ਤਰ੍ਹਾਂ ਸੁਚੇਤ ਸਨ। ਅਜ਼ਾਦੀ ਤੋਂ ਬਾਅਦ ਇਸ ਕਾਰਜ ਲਈ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੇ ੬ ਮਾਰਚ, ੧੯੪੯ ਈ. ਅਤੇ ੭ ਮਾਰਚ, ੧੯੬੦ ਈ. ਦੀਆਂ ਜਨਰਲ ਇਕੱਤਰਤਾਵਾਂ ਰਾਹੀਂ ਪੰਜਾਬੀ ਬੋਲੀ/ਭਾਸ਼ਾ ਲਈ ਮਤੇ ਪਾ ਕੇ ਇਸਦੇ ਵਿਕਾਸ ਲਈ ਅਨੇਕਾਂ ਕਾਰਜ ਕੀਤੇ, ਜੋ ਅੱਜ ਵੀ ਜਾਰੀ ਹਨ। ਪੰਜਾਬੀ ਭਾਸ਼ਾ ਦੀ ਅਜ਼ਾਦੀ ਅਤੇ ਹੋਂਦ ਨੂੰ ਸਦੀਵਕਾਲ ਲਈ ਸਥਾਪਤ ਕਰਨ ਤਹਿਤ ਪੰਜਾਬੀ ਸੂਬਾ ਬਣਾਉਣ ਲਈ ਲੰਮਾ ਸੰਘਰਸ਼ ਕੀਤਾ, ਜਿਸ ਤਹਿਤ ੨੮ ਮਾਰਚ, ੧੯੬੫ ਈ. ਨੂੰ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੀ ਜਨਰਲ ਇਕੱਤਰਤਾ ਵਿਚ ਪੰਜਾਬੀ ਸੂਬਾ ਕਾਇਮ ਕਰਨ ਬਾਰੇ ਅਤੇ ਨਾਲ ਹੀ ਪੰਜਾਬੀ ਭਾਸ਼ਾ ਨੂੰ ਰਾਜ ਪੱਧਰ 'ਤੇ ਲਾਗੂ ਕਰਨ ਲਈ ਮਤੇ ਪਾਏ ਗਏ। ਪੰਜਾਬੀ ਸੂਬੇ ਦੀ ਪ੍ਰਾਪਤੀ ਲਈ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਮੈਂਬਰਾਂ ਵੱਲੋਂ ਜਥਿਆਂ ਸਮੇਤ ਹਜ਼ਾਰਾਂ ਦੀ ਗਿਣਤੀ ਵਿਚ ਗ੍ਰਿਫਤਾਰੀਆਂ ਦਿੱਤੀਆਂ ਗਈਆਂ।

"ਪੰਜਾਬ ਦੇ ਪਾਣੀਆਂ ਦੀ ਗ਼ੈਰ-ਕਾਨੂੰਨੀ ਲੁੱਟ ਰੋਕੀ ਜਾਵੇ।" ਜ਼ਿਕਰਯੋਗ ਹੈ ਕਿ ਪਾਣੀਆਂ ਦੇ ਰਾਇਪੇਰੀਅਨ ਸਿਧਾਂਤ ਨੂੰ ਨਜ਼ਰ-ਅੰਦਾਜ਼ ਕਰਦਿਆਂ ਪੰਜਾਬ ਦੇ ਪਾਣੀਆਂ ਉਪਰ ਧੱਕੇ ਨਾਲ ਹੱਕ ਜਤਾਇਆ ਜਾ ਰਿਹਾ ਹੈ। ਪੰਜਾਬ ਦਾ ਜ਼ਮੀਨੀ ਪਾਣੀ ਪਹਿਲਾਂ ਹੀ ਬਹੁਤ ਹੇਠਾਂ ਜਾ ਚੁੱਕਾ ਹੈ ਜਿਸ

ਕਾਰਨ ਪੰਜਾਬ ਬੰਜਰ ਹੋਣ ਕਿਨਾਰੇ ਹੈ। ਇਸ ਸੰਬੰਧੀ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਪੰਜਾਬ ਦੇ ਪਾਣੀਆਂ ਦੀ ਰਾਖੀ ਲਈ ਸਪੱਸ਼ਟ ਸਟੈਂਡ ਲਿਆ ਗਿਆ ਹੈ।

"ਸਿੱਖਾਂ ਨੂੰ ਭਾਰਤ ਅੰਦਰ ਧਾਰਮਿਕ ਚਿੰਨ੍ਹ ਦਸਤਾਰ, ਕੜਾ ਅਤੇ ਕਿਰਪਾਨ ਪਹਿਨਣ ਤੋਂ ਰੋਕਣ ਵਾਲੇ ਅਦਾਰਿਆਂ ਵਿਰੁੱਧ ਸਖ਼ਤ ਕਾਰਵਾਈ ਕੀਤੀ ਜਾਵੇ।" ਅਜ਼ਾਦ ਭਾਰਤ ਅੰਦਰ ਅਨੇਕਾਂ ਥਾਈਂ ਸਿੱਖ ਵਿਦਿਆਰਥੀਆਂ ਨੂੰ ਕਕਾਰ ਪਹਿਨ ਕੇ ਪੇਪਰਾਂ ਵਿਚ ਬੈਠਣ ਤੋਂ ਰੋਕਿਆ ਜਾਂਦਾ ਹੈ ਅਤੇ ਅਨੇਕਾਂ ਸਕੂਲਾਂ/ਕਾਲਜਾਂ ਵਿਚ ਪੜ੍ਹਦੇ ਵਿਦਿਆਰਥੀਆਂ ਨੂੰ ਕਕਾਰ ਉਤਾਰਨ ਲਈ ਮਜ਼ਬੂਰ ਕੀਤਾ ਜਾਂਦਾ ਹੈ। ਇਸ ਧੱਕੇ ਦੇ ਖਿਲਾਫ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਲਗਾਤਾਰ ਅਵਾਜ਼ ਉਠਾ ਰਹੀ ਹੈ, ਪਰੰਤੂ ਸਰਕਾਰਾਂ ਨੇ ਇਸ ਪ੍ਰਤੀ ਸੰਜੀਦਾ ਕਾਰਵਾਈ ਨਹੀਂ ਕੀਤੀ।

"ਪਾਵਨ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਬੇਅਦਬੀ ਨੂੰ ਪੂਰਨ ਤੌਰ 'ਤੇ ਰੋਕਿਆ ਜਾਵੇ ਅਤੇ ਦੋਸ਼ੀਆਂ ਲਈ ਮਿਸਾਲੀ ਸਖ਼ਤ ਸਜ਼ਾਵਾਂ ਦੀ ਵਿਵਸਥਾ ਕੀਤੀ ਜਾਵੇ।" ਇਸ ਸਬੰਧੀ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ੧੩ ਮਾਰਚ, ੧੯੯੫ ਈ. ਦੇ ਜਨਰਲ ਸਮਾਗਮ ਵਿਚ ਵੀ ਇੱਕ ਮਤਾ ਪਾਇਆ ਗਿਆ। ਜਿਸ ਦੀਆਂ ਕੁਝ ਸਤਰਾਂ ਇਸ ਤਰ੍ਹਾਂ ਹਨ- "ਪੰਜਾਬ ਸਰਕਾਰ ਵੱਲੋਂ ਇਸ ਪ੍ਰਕਾਰ ਦੀਆਂ ਪਹਿਲਾਂ ਹੋ ਚੁੱਕੀਆਂ ਵਾਰਦਾਤਾਂ ਵਿਚ ਭੀ ਦੋਸ਼ੀਆਂ ਨੂੰ ਫੜਨ ਤੇ ਯੋਗ ਦੰਡ ਦਿਵਾਉਣ ਵਿਚ ਅਣਗਹਿਲੀ ਵਰਤੀ ਗਈ ਹੈ, ਜਿਸ ਕਰਕੇ ਇਸ ਤਰ੍ਹਾਂ ਦੀਆਂ ਦੁਖਦਾਈ ਘਟਨਾਵਾਂ ਨਵੀਂਆਂ ਨਵੀਂਆਂ ਵਾਪਰ ਰਹੀਆਂ ਹਨ।" ਅਜਿਹਾ ਹੀ ਇੱਕ ਹੋਰ ਮਤਾ ੨੯ ਮਾਰਚ, ੧੯੭੦ ਈ. ਦੇ ਜਨਰਲ ਸਮਾਗਮ ਵਿਚ ਪਾਇਆ ਗਿਆ। ਇਸ ਤੋਂ ਅੰਦਾਜ਼ਾ ਲਗਾਇਆ ਜਾ ਸਕਦਾ ਹੈ ਕਿ ਕਈ ਦਹਾਕਿਆਂ ਤੋਂ ਸਰਕਾਰਾਂ ਨੇ ਬੇਅਦਬੀ ਦੀਆਂ ਘਟਨਾਵਾਂ ਨੂੰ ਰੋਕਣ ਲਈ ਠੋਸ ਕਦਮ ਨਹੀਂ ਚੁੱਕੇ।

"ਫਿਲਮਾਂ ਤੇ ਗਾਣਿਆਂ ਵਿਚ ਸਿੱਖ ਕਿਰਦਾਰ ਨੂੰ ਭੱਦਾ, ਹਾਸੋਹੀਣਾ ਬਣਾ ਕੇ ਅਤੇ ਸਿੱਖ ਇਤਿਹਾਸ ਨੂੰ ਤੋੜ-ਮਰੋੜ ਕੇ ਪੇਸ਼ ਕਰਨ ਵਾਲਿਆਂ ਖਿਲਾਫ ਸਖ਼ਤ ਕਾਨੂੰਨੀ ਕਾਰਵਾਈ ਦੀ ਵਿਵਸਥਾ ਕੀਤੀ ਜਾਵੇ।" ਅਤੇ "ਸੋਸ਼ਲ ਮੀਡੀਆ ਉੱਪਰ ਸਿੱਖ ਧਰਮ ਦੀ ਬੇਅਦਬੀ ਵਾਲੀਆਂ ਪੋਸਟਾਂ ਪਾਉਣ ਵਾਲਿਆਂ ਖ਼ਿਲਾਫ ਸਖ਼ਤ ਕਾਰਵਾਈ ਕੀਤੀ ਜਾਵੇ।" ਇਸ ਸੰਬੰਧੀ ਲਗਾਤਾਰ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਦੋਸ਼ੀਆਂ ਖਿਲਾਫ ਪੁਲਿਸ ਕੋਲ ਸ਼ਿਕਾਇਤਾਂ ਦਰਜ ਕਰਵਾਈਆਂ ਜਾਂਦੀਆਂ ਹਨ ਪਰੰਤੂ ਸਭ ਬੇਅਸਰ ਜਾਪਦਾ ਹੈ। ਇਹ ਸਪੱਸ਼ਟ ਹੋ ਗਿਆ ਹੈ ਕਿ ਜਾਣਬੁੱਝ ਕੇ ਸਿੱਖ ਕਿਰਦਾਰ ਪ੍ਰਤੀ ਹੀਣ-ਭਾਵਨਾ ਫੈਲਾਉਣ ਅਤੇ ਸਿੱਖਾਂ ਨੂੰ ਨੀਵਾਂ ਦਿਖਾਉਣ ਲਈ ਅਜਿਹੀਆਂ ਕੋਝੀਆਂ ਕਾਰਵਾਈਆਂ ਕੀਤੀਆਂ ਜਾ ਰਹੀਆਂ ਹਨ। ਇਸ ਤੋਂ ਇਲਾਵਾ "ਗੁਰਦੁਆਰਾ ਸ੍ਰੀ ਕਰਤਾਰਪੁਰ ਸਾਹਿਬ (ਪਾਕਿਸਤਾਨ) ਦਾ ਲਾਂਘਾ ਬਾਰ-ਬਾਰ ਬੰਦ ਨਾ ਕੀਤਾ ਜਾਵੇ।" ਇਸ ਬਾਰੇ ਅਨੇਕਾਂ ਵਾਰ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਅਵਾਜ਼ ਉਠਾਈ ਗਈ ਹੈ।

ਉਕਤ ਅਜਿਹੇ ਸੰਵੇਦਨਸ਼ੀਲ ਮੁੱਦੇ ਹਨ ਜੋ ਸਿੱਧੇ ਰੂਪ ਵਿਚ ਸਿੱਖਾਂ ਦੀਆਂ ਧਾਰਮਿਕ ਭਾਵਨਾਵਾਂ ਅਤੇ ਹੋਂਦ ਨਾਲ ਜੁੜੇ ਹੋਏ ਹਨ। ਜਦੋਂ ਸਰਕਾਰਾਂ ਸਿੱਖਾਂ ਦੀ ਨੁਮਾਇੰਦਾ ਜਥੇਬੰਦੀ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਚੁੱਕੇ ਗਏ ਅਜਿਹੇ ਗੰਭੀਰ ਮਸਲਿਆਂ ਨੂੰ ਹੱਲ ਕਰਨ ਤੋਂ ਪਾਸਾ ਵੱਟਦੀ ਹੈ ਤਾਂ ਸਿੱਖਾਂ ਅੰਦਰ ਬੇਵਿਸ਼ਵਾਸੀ ਅਤੇ ਅਸੁਰੱਖਿਆ ਦੀ ਭਾਵਨਾ ਪੈਦਾ ਹੁੰਦੀ ਹੈ।

ਹੱਕ-ਸੱਚ ਦੀ ਅਵਾਜ਼ ਚੁੱਕਣ ਬਦਲੇ ਵਿਰੋਧੀਆਂ ਵੱਲੋਂ ਸਿੱਖਾਂ ਲਈ ਦੇਸ਼ਧ੍ਰੋਹੀ ਤੇ ਵੱਖਵਾਦੀ ਲਫਜ਼ ਵਰਤਦੇ ਹਨ, ਜੋ ਪੁਰਾਣੇ ਸਮਿਆਂ ਤੋਂ ਚੱਲ ਰਿਹਾ ਹੈ। ੩੧ ਮਾਰਚ, ੧੯੭੩ ਈ. ਦੇ ਸਾਲਾਨਾ ਸਮਾਗਮ ਵਿਚ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਇੱਕ ਮਤਾ ਪਾਇਆ ਗਿਆ ਕਿ "ਸਿੱਖ ਦੇਸ਼-ਭਗਤ ਹਨ, ਗੱਦਾਰ ਨਹੀਂ।" ਇਸ ਮਤੇ ਰਾਹੀਂ ਭਾਰਤ ਨੂੰ ਯਾਦ ਕਰਵਾਇਆ ਗਿਆ ਕਿ ਕਿਵੇਂ ਸਿੱਖਾਂ ਨੇ ਭਾਰਤ-ਚੀਨ ਜੰਗ ੧੯੬੨ ਅਤੇ ਪਾਕਿਸਤਾਨ ਨਾਲ ੧੯੬੫ ਤੇ ੧੯੭੧ ਈ. ਦੀਆਂ ਜੰਗਾਂ ਜਿੱਤ ਕੇ ਦੇਸ਼ ਭਗਤੀ ਦੇ ਸਬੂਤ ਦਿੱਤੇ ਸਨ। ਇਸ ਤੋਂ ਇਲਾਵਾ ਸਿੱਖਾਂ ਉੱਪਰ ਹੁੰਦੀਆਂ ਸਰਕਾਰੀ ਧੱਕੇਸ਼ਾਹੀਆਂ ਵਿਰੁੱਧ ੧੦ ਅਕਤੂਬਰ, ੧੯੭੧ ਈ. ਨੂੰ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਸਾਲਾਨਾ ਜਨਰਲ ਸਮਾਗਮ ਵਿਚ "ਸਰਕਾਰ ਵੱਲੋਂ ਸਿੱਖਾਂ ਪੁਰ ਹੋ ਰਹੀਆਂ ਵਧੀਕੀਆਂ ਹਟਾਉਣ ਲਈ ਮਤਾ" ਪਾਇਆ ਗਿਆ, ਜਿਸ ਵਿਚ ਅਨੇਕਾਂ ਧੱਕੇਸ਼ਾਹੀਆਂ ਦਾ ਜ਼ਿਕਰ ਕੀਤਾ ਗਿਆ।

ਹੁਣ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ੧੦੦ ਸਾਲਾ ਸਥਾਪਨਾ ਦਿਵਸ (੧੫ ਨਵੰਬਰ, ੨੦੨੦ ਈ.) ਮੌਕੇ ਗੁਰਦੁਆਰਾ ਸ੍ਰੀ ਮੰਜੀ ਸਾਹਿਬ ਦੀਵਾਨ ਹਾਲ, ਸ੍ਰੀ ਅੰਮ੍ਰਿਤਸਰ ਸਾਹਿਬ ਵਿਖੇ ਹੋਏ ਸਮੁੱਚੇ ਸਿੱਖ ਪੰਥ ਦੇ ਇਕੱਠ ਦੌਰਾਨ ਉੱਠੀਆਂ ਸਿੱਖ ਅਵਾਜ਼ਾਂ ਅਤੇ ਪਾਏ ਗਏ ਮਤਿਆਂ ਬਾਰੇ ਵਿਚਾਰਨਾ ਅਤੇ ਭਵਿੱਖ ਦੇ ਕੌਮੀ ਕਾਰਜਾਂ ਲਈ ਕੇਂਦਰ ਬਿੰਦੂ ਬਣਾਉਣਾ ਵੀ ਅਤਿਅੰਤ ਜ਼ਰੂਰੀ ਹੈ, ਕਿਉਂਕਿ ਇਨ੍ਹਾਂ ਮਤਿਆਂ ਰਾਹੀਂ ਸਿੱਖ ਕੌਮ ਨੂੰ ਪਿਛਲੇ ੧੦੦ ਸਾਲਾਂ ਦੇ ਲੰਮੇ ਅਰਸੇ ਅਤੇ ਭਾਰਤ ਦੀ ਆਜ਼ਾਦੀ ਤੋਂ ਲੈ ਕੇ ਹੁਣ ਤੀਕ ਦੀਆਂ ਦਰਪੇਸ਼ ਚੁਣੌਤੀਆਂ ਬਾਰੇ ਸਾਵਧਾਨ ਕੀਤਾ ਗਿਆ ਸੀ। ਇਸ ਪੰਥਕ ਇਕੱਠ ਵਿਚ ਉਠੀਆਂ ਅਵਾਜ਼ਾਂ ਦੇ ਵਿਚਾਰ ਸੰਖੇਪ ਰੂਪ ਵਿਚ ਇਸ ਤਰ੍ਹਾਂ ਹਨ:-

ਸ੍ਰੀ ਅਕਾਲ ਤਖ਼ਤ ਸਾਹਿਬ ਦੇ ਜਥੇਦਾਰ ਗਿਆਨੀ ਹਰਪ੍ਰੀਤ ਸਿੰਘ ਜੀ ਨੇ ਕੌਮ ਦੇ ਨਾਂ ਸੰਦੇਸ਼ ਦਿੰਦਿਆਂ ਕਿਹਾ ਸੀ ਕਿ- "ਕੇਂਦਰ ਦੀਆਂ ਸਰਕਾਰਾਂ ਨੇ ਹਮੇਸ਼ਾ ਸਿੱਖਾਂ ਪ੍ਰਤੀ ਬੇਰੁਖੀ ਵਾਲਾ ਵਤੀਰਾ ਅਪਣਾਈ ਰੱਖਿਆ ਹੈ। ਅਜ਼ਾਦੀ ਤੋਂ ਬਾਅਦ ਸਿੱਖਾਂ ਅੱਗੇ ਹਮੇਸ਼ਾ ਹੀ ਚੁਣੌਤੀਆਂ ਦਰਪੇਸ਼ ਰਹੀਆਂ ਹਨ, ਜੋ ਅਜੋਕੇ ਸਮੇਂ 'ਚ ਵੀ ਜਾਰੀ ਹਨ।"

ਸ਼੍ਰੋਮਣੀ ਅਕਾਲੀ ਦਲ ਦੇ ਪ੍ਰਧਾਨ ਸ. ਸੁਖਬੀਰ ਸਿੰਘ ਬਾਦਲ- "ਸਿੱਖ ਪੰਥ ਅੱਗੇ ਮੌਜੂਦਾ ਚੁਣੌਤੀਆਂ 'ਤੇ ਗੰਭੀਰਤਾ ਪ੍ਰਗਟ ਕਰਦਿਆਂ ਉਨ੍ਹਾਂ ਕਿਹਾ ਕਿ ਨਸ਼ਾਖੋਰੀ, ਪਤਿਤਪੁਣਾ, ਧਰਮ ਪਰਿਵਰਤਨ ਅਤੇ ਦੇਸ਼ ਵਿਚ ਘੱਟਗਿਣਤੀਆਂ ਵਿਚ ਵੱਧ ਰਹੀ ਅਸੁਰੱਖਿਆ ਦੀ ਭਾਵਨਾ ਨੂੰ ਦੂਰ ਕਰਨ ਲਈ ਸਮੂਹਿਕ ਯਤਨਾਂ ਦੀ ਲੋੜ ਹੈ। ਉਨ੍ਹਾਂ ਕਿਹਾ ਕਿ ਘੱਟਗਿਣਤੀਆਂ ਦੀ ਰਖਵਾਲੀ ਨੂੰ ਯਕੀਨੀ ਬਣਾਉਣਾ ਕੇਂਦਰ ਅਤੇ ਸੂਬਿਆਂ ਦੀਆਂ ਸਰਕਾਰਾਂ ਦੀ ਜ਼ਿੰਮੇਵਾਰੀ ਹੈ।"

ਸਿੱਖ ਕੌਮ ਨੂੰ ਸੁਚੇਤ ਕਰਨ ਲਈ ਇਸ ਪੰਥਕ ਇਕੱਠ ਮੌਕੇ ਪਾਏ ਗਏ ਕੁਝ ਚੇਤਾਵਨੀ-ਰੂਪੀ ਮਤੇ ਸੰਖੇਪ-ਰੂਪ ਵਿਚ ਇਸ ਤਰ੍ਹਾਂ ਹਨ- ਮਤਾ ਨੰ. ੨ "ਸਦੀਆਂ ਤੋਂ ਸਿੱਖ ਵਿਰੋਧੀ ਸ਼ਕਤੀਆਂ ਸਿੱਖ ਕੌਮ ਨੂੰ ਖਤਮ ਕਰਨ ਦੀਆਂ ਸਾਜਿਸ਼ਾਂ ਘੜਦੀਆਂ ਆ ਰਹੀਆਂ ਹਨ।" ਮਤਾ ਨੰ. ੩ "ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੀ ਅੱਜ ਦੀ ਇਕੱਤਰਤਾ ਸਾਰੇ ਵਿਸ਼ਵ ਦੇ ਸਾਹਮਣੇ ਇਸ ਗੱਲ ਨੂੰ ਮੁੜ ਦੁਹਰਾਉਂਦੀ ਹੈ ਕਿ ਸਰਬੱਤ ਦਾ ਭਲਾ ਮੰਗਣ ਵਾਲੇ ਸਿੱਖ, ਇੱਕ ਵੱਖਰੀ ਕੌਮ ਹਨ ਅਤੇ ਸਾਡਾ ਇੱਕ

ਅਕਾਲ ਪੁਰਖ 'ਤੇ ਦ੍ਰਿੜ੍ਹ ਨਿਸ਼ਚਾ ਹੈ। ਸਾਡੇ ਗੁਰਧਾਮ, ਸਾਡਾ ਪਹਿਰਾਵਾ, ਸਾਡੀ ਬੋਲੀ, ਸਾਡਾ ਸੱਭਿਆਚਾਰ ਅਤੇ ਸਾਡੇ ਸੰਸਕਾਰ ਵੱਖਰੇ ਹਨ।" ਮਤਾ ਨੰ. ੪ "ਅੱਜ ਦੀ ਇਹ ਇਤਿਹਾਸਕ ਇਕੱਤਰਤਾ ਦੇਸ਼-ਵਿਦੇਸ਼ ਵਿੱਚ ਸਿੱਖਾਂ ਪ੍ਰਤੀ ਵਾਪਰ ਰਹੇ ਨਫ਼ਰਤ ਭਰੇ ਵਰਤਾਰੇ ਪ੍ਰਤੀ ਗੰਭੀਰ ਚਿੰਤਾ ਪ੍ਰਗਟ ਕਰਦੀ ਹੋਈ ਇਸ ਨੂੰ ਸਿੱਖ ਭਾਈਚਾਰੇ ਦੇ ਮਨੁੱਖੀ ਅਧਿਕਾਰਾਂ ਦੀ ਘੋਰ ਉਲੰਘਣਾ ਕਰਾਰ ਦਿੰਦੀ ਹੈ।" ਮਤਾ ਨੰ. ੫ "ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਅੱਜ ਦੀ ਇਕੱਤਰਤਾ ਇਸ ਗੱਲ 'ਤੇ ਗਹਿਰੀ ਚਿੰਤਾ ਪ੍ਰਗਟ ਕਰਦੀ ਹੈ ਕਿ ਅੱਜ ਵੀ ਸਾਡਾ ਸਮਾਜ ਜਾਤ-ਪਾਤ ਅਤੇ ਊਚ-ਨੀਚ ਦੇ ਕੋਹੜ ਤੋਂ ਪੂਰੀ ਤਰ੍ਹਾਂ ਮੁਕਤ ਨਹੀਂ ਹੋ ਸਕਿਆ।" ਮਤਾ ਨੰ. ੬ "ਇਹ ਇਕੱਤਰਤਾ ਸਮੂਹ ਧਾਰਮਿਕ, ਸਮਾਜਿਕ, ਵਪਾਰਕ, ਰਾਜਨੀਤਕ ਜਥੇਬੰਦੀਆਂ, ਪਿੰਡਾਂ ਦੀਆਂ ਪੰਚਾਇਤਾਂ, ਲੇਖਕਾਂ, ਬੁੱਧੀਜੀਵੀਆਂ ਅਤੇ ਸਮਾਜ ਦੇ ਹੋਰ ਸਾਰੇ ਵਰਗਾਂ ਨੂੰ ਪੁਰਜ਼ੋਰ ਅਪੀਲ ਕਰਦੀ ਹੈ ਕਿ ਉਹ ਸਮਾਜ ਅੰਦਰ ਸਾਦੇ ਰੀਤੀ-ਰਿਵਾਜਾਂ ਨੂੰ ਉਤਸ਼ਾਹਿਤ ਕਰਨ ਲਈ ਇੱਕ ਸਮਾਜ ਸੁਧਾਰ ਲਹਿਰ ਦੀ ਸਿਰਜਣਾ ਕਰਨ ਲਈ ਅੱਗੇ ਆਉਣ ਤਾਂ ਜੋ ਇੱਕ ਚੰਗੇ ਅਤੇ ਸਿਹਤਮੰਦ ਸਮਾਜ ਦੀ ਸਿਰਜਣਾ ਕੀਤੀ ਜਾ ਸਕੇ।" ਮਤਾ ਨੰ. ੭ "ਅੱਜ ਦੀ ਇਕੱਤਰਤਾ ਪੁਰਜ਼ੋਰ ਮੰਗ ਕਰਦੀ ਹੈ ਕਿ ਪੰਜਾਬ ਅਤੇ ਦੇਸ਼ ਦੀਆਂ ਵੱਖ-ਵੱਖ ਜੇਲ੍ਹਾਂ ਵਿੱਚ ਨਜ਼ਰਬੰਦ ਅਤੇ ਆਪਣੀਆਂ ਸਜ਼ਾਵਾਂ ਪੂਰੀਆਂ ਕਰ ਚੁੱਕੇ ਸਾਰੇ ਸਿੱਖ ਕੈਦੀਆਂ ਨੂੰ ਤੁਰੰਤ ਰਿਹਾਅ ਕੀਤਾ ਜਾਵੇ। ਇਹ ਇਕਤੱਰਤਾ ਇਸ ਗੱਲ ਉਪਰ ਗਹਿਰੀ ਚਿੰਤਾ ਅਤੇ ਰੋਸ ਦਾ ਪ੍ਰਗਟਾਵਾ ਕਰਦੀ ਹੈ ਕਿ ਸਾਹਿਬ ਸ੍ਰੀ ਗੁਰੂ ਨਾਨਕ ਦੇਵ ਜੀ ਦੇ ੫੫੦-ਸਾਲਾ ਪ੍ਰਕਾਸ਼ ਗੁਰਪੁਰਬ ਸਮੇਂ ਸਦਭਾਵਨਾ ਤਹਿਤ ਕੇਂਦਰ ਸਰਕਾਰ ਨੇ ਜਿਨ੍ਹਾਂ ਸਿੱਖ ਕੈਦੀਆਂ ਦੀ ਰਿਹਾਈ ਦੇ ਹੁਕਮਾਂ ਦੇ ਵੱਡੇ ਐਲਾਨ ਕੀਤੇ ਸਨ ਉਨ੍ਹਾਂ ਨੂੰ ਅਮਲੀ ਜਾਮਾ ਨਹੀਂ ਪਹਿਨਾਇਆ ਗਿਆ। ਇਸ ਨਾਲ ਸਮੁੱਚੇ ਸਿੱਖ ਜਗਤ ਵਿਚ ਰੋਹ ਅਤੇ ਬੇਭਰੋਸਗੀ ਦੀ ਭਾਵਨਾ ਪੈਦਾ ਹੋਈ ਹੈ।" ਮਤਾ ਨੰ. ੧੦ "ਘੱਟ ਗਿਣਤੀਆਂ ਵਿੱਚ ਅਸੁਰੱਖਿਆ ਦੀ ਭਾਵਨਾ ਪ੍ਰਬਲ ਹੋ ਰਹੀ ਹੈ ਜੋ ਕਿ ਕਿਸੇ ਵੀ ਸੱਭਿਅਕ ਸਮਾਜ ਲਈ ਸ਼ੁੱਭ ਸੰਕੇਤ ਨਹੀਂ ਕਿਹਾ ਜਾ ਸਕਦਾ।"

ਸ੍ਰੀ ਅਕਾਲ ਤਖ਼ਤ ਸਾਹਿਬ ਦੇ ਜਥੇਦਾਰ ਸਾਹਿਬ ਦਾ ਸੰਦੇਸ਼, ਸ਼੍ਰੋਮਣੀ ਅਕਾਲੀ ਦਲ ਦੇ ਪ੍ਰਧਾਨ ਸਾਹਿਬ ਦੇ ਬੋਲ ਅਤੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਸਮੇਂ-ਸਮੇਂ ਪਾਏ ਗਏ ਮਤੇ ਜਿੱਥੇ, ਸਪੱਸ਼ਟ ਰੂਪ ਵਿਚ ਅਜ਼ਾਦ ਭਾਰਤ ਅੰਦਰ ਸਿੱਖਾਂ ਨਾਲ ਹੋ ਰਹੀਆਂ ਧੱਕੇਸ਼ਾਹੀਆਂ ਬਿਆਨ ਕਰਦੇ ਹਨ, ਉੱਥੇ ਹੀ ਸਿੱਖ ਸਮਾਜ ਅੰਦਰ ਫੈਲ ਚੁੱਕੀਆਂ ਕੁਰੀਤੀਆਂ ਤੋਂ ਵੀ ਕੌਮ ਨੂੰ ਸਾਵਧਾਨ ਕਰਦੇ ਹਨ।

ਸਮੇਂ-ਸਮੇਂ ਸ੍ਰੀ ਅਕਾਲ ਤਖ਼ਤ ਸਾਹਿਬ ਵੱਲੋਂ ਸੰਗਤ ਦੇ ਨਾਮ ਆਦੇਸ਼/ਸੰਦੇਸ਼ ਅਤੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਮਤੇ ਪਾਏ ਗਏ ਜਿਨ੍ਹਾਂ ਦੀ ਗਿਣਤੀ ਬਹੁਤ ਵੱਡੀ ਹੈ। ਜਿਨ੍ਹਾਂ ਵਿਚ ਜਾਤ-ਪਾਤ ਦਾ ਵਿਤਕਰਾ ਖਤਮ ਕਰਨ, ਭਰੂਣ ਹੱਤਿਆ ਵਿਰੁੱਧ, ਦਾਜ ਵਿਰੁੱਧ, ਸਿੱਖਾਂ ਨੂੰ ਵਰਜਿਆ ਗਿਆ ਕਿ ਉਹ ਗੁਰੂਡੰਮ, ਡੇਰਿਆਂ, ਮੜ੍ਹੀਆਂ ਤੇ ਕਬਰਾਂ ਨੂੰ ਨਾ ਮੰਨਣ ਤੇ ਨਾ ਹੀ ਉੱਥੇ ਜਾਣ, ਪਾਖੰਡਵਾਦ ਵਿਚ ਨਾ ਪੈਣ, ਨਸ਼ਿਆਂ ਨੂੰ ਤਿਆਗਣ, ਦਾੜ੍ਹਾ-ਕੇਸ ਕਤਲ ਨਾ ਕਰਾਉਣ, ਅੰਮ੍ਰਿਤ ਛਕ ਕੇ ਗੁਰੂ ਵਾਲੇ ਬਣਨ, ਧਰਮ ਪਰਿਵਰਤਨ ਨਾ ਕਰਵਾਉਣ, ਇੱਥੋਂ ਤਕ ਕਿ ਗੁਰਦੁਆਰਿਆਂ ਦੀ ਮਰਯਾਦਾ ਦੀ ਪਾਲਣਾ ਕਰਵਾਉਣ ਹਿਤ ਸੰਗਤ ਨੂੰ ਸਮਝਾਉਣ ਲਈ ਵੀ ਮਤੇ ਪਾਉਣੇ ਪਏ, ਆਦਿ ਹਰੇਕ ਸਿੱਖ ਮਸਲੇ 'ਤੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਮਤੇ ਪਾਏ ਗਏ। ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ

ਕਮੇਟੀ ਦੇ ਮਤਿਆਂ ਦਾ ਉਦੇਸ਼ ਜਿੱਥੇ, ਸਿੱਖ ਸਮਾਜ ਅੰਦਰ ਫੈਲ ਰਹੀਆਂ ਕੁਰੀਤੀਆਂ ਤੋਂ ਜਾਗਰੂਕ ਕਰਨਾ ਹੈ, ਉੱਥੇ ਹੀ ਸਿੱਖ ਕੌਮ ਨੂੰ ਆਪਣੇ ਕੌਮੀ ਮਸਲਿਆਂ ਲਈ ਇੱਕਜੁਟ ਹੋਣ ਦਾ ਹੋਕਾ ਦੇਣਾ ਹੈ। ਪਰੰਤੂ ਹੁੰਦਾ ਇਸਦੇ ਉਲਟ ਹੈ, ਇਨ੍ਹਾਂ ਮਤਿਆਂ ਨੂੰ ਬਹਾਨਾ ਬਣਾ ਕੇ ਕੁਝ ਸਿੱਖਾਂ ਵੱਲੋਂ ਜਥੇਦਾਰ ਸਾਹਿਬਾਨ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਅਤੇ ਸ਼੍ਰੋਮਣੀ ਅਕਾਲੀ ਦਲ ਦਾ ਵਿਰੋਧ ਕਰਨ ਨੂੰ ਹੀ ਪੰਥ ਦੀ ਸੇਵਾ ਸਮਝ ਲਿਆ ਗਿਆ। ਨਤੀਜੇ ਵਜੋਂ ਆਪਣੀਆਂ ਸਿੱਖ ਸੰਸਥਾਵਾਂ ਨਾਲ ਇੱਕਜੁਟ ਹੋ ਕੇ ਖੜ੍ਹਨ ਦੀ ਥਾਂ, ਕੋਈ ਸਿੱਖ ਡੇਰਿਆਂ ਨਾਲ ਜੁੜ ਗਿਆ, ਕੁਝ ਸਿੱਖ ਵੱਖ-ਵੱਖ ਰਾਜਨੀਤਕ ਪਾਰਟੀਆਂ ਨਾਲ ਜਾ ਮਿਲੇ ਅਤੇ ਪੱਕੇ ਵਿਰੋਧੀ ਬਣ ਗਏ ਅਤੇ ਕੋਈ ਸਿੱਖ ਧਰਮ ਪਰਿਵਰਤਨ ਕਰ ਗਏ। ਇਸ ਵਰਤਾਰੇ ਨੂੰ ਇੱਕ ਵੱਡੀ ਮਨੋਵਿਗਿਆਨ ਹਮਲੇ ਦੀ ਸਾਜ਼ਿਸ਼ ਤਹਿਤ ਸਿੱਖ ਵਿਰੋਧੀ ਤਾਕਤਾਂ ਵੱਲੋਂ ਅੰਜਾਮ ਦਿੱਤਾ ਗਿਆ।

ਸਮੁੱਚੇ ਸਿੱਖਾਂ ਨੂੰ ਸਵੈ-ਪੜਚੋਲ ਕਰਨ ਦੀ ਵੱਡੀ ਲੋੜ ਹੈ ਕਿਉਂਕਿ ਸਿੱਖ ਕੌਮ ਦੀਆਂ ਸਮੂਹਿਕ ਮੰਗਾਂ ਅਤੇ ਹੱਕਾਂ ਦੀ ਪ੍ਰਾਪਤੀ ਲਈ ਇੱਕ ਨਿਸ਼ਾਨ ਹੇਠ ਇਕੱਠੇ ਹੋਣ ਦੀ ਸਿੱਖ ਪਰੰਪਰਾ ਦਾ ਪਾਲਣ ਨਾ-ਕਰਨ ਲਈ ਜ਼ਿੰਮੇਵਾਰੀ ਸਮੂਹ ਸਿੱਖਾਂ ਅਤੇ ਸਿੱਖ ਜਥੇਬੰਦੀਆਂ ਦੀ ਬਣਦੀ ਹੈ। ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਸਿੱਖ ਕੌਮ ਨੂੰ ਸੁਚੇਤ ਕਰਨ ਲਈ ਪਾਏ ਜਾਂਦੇ ਮਤਿਆਂ ਦੀ ਰੋਸ਼ਨੀ ਵਿਚ ਕਿਹਾ ਜਾ ਸਕਦਾ ਹੈ ਕਿ ਇਸ ਸੰਸਥਾ ਨੇ ਹਰੇਕ ਸਮੇਂ ਦੇ ਬਣੇ ਹਾਲਾਤਾਂ ਵਿਚ ਕੌਮ ਨੂੰ ਜਾਗਰੂਕ ਕਰਨ ਲਈ ਪੁਰਜ਼ੋਰ ਯਤਨ ਕੀਤੇ ਅਤੇ ਸਿੱਖਾਂ ਦੇ ਹੱਕਾਂ ਤੇ ਹਿਤਾਂ ਲਈ ਮੁੱਢ-ਕਦੀਮ ਤੋਂ ਹੀ ਸੰਘਰਸ਼ ਕੀਤਾ ਜਾ ਰਿਹਾ ਹੈ।

ਗੁਰਮਤਾ ਤੋਂ ਭਾਵ ਕਿਸੇ ਕਾਰਜ ਨੂੰ ਕਰਨ ਲਈ ਪੰਥ ਦੀ ਸਾਂਝੀ ਰਾਇ ਹੈ। ਮਤਾ ਵੀ ਇਸੇ ਭਾਵ-ਅਰਥ ਵਿਚ ਆਉਂਦਾ ਹੈ। ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਪਾਏ ਜਾਂਦੇ ਮਤਿਆਂ ਦੇ ਉਦੇਸ਼ਾਂ ਸੰਬੰਧੀ ਕੁਝ ਵਿਚਾਰਨਯੋਗ ਨੁਕਤੇ ਇਸ ਤਰ੍ਹਾਂ ਹਨ- ਪਹਿਲਾ, ਮਤੇ ਰਾਹੀਂ ਸਿੱਖ ਕੌਮ ਨੂੰ ਆਪਣੇ ਹੱਕਾਂ ਤੇ ਹਿੱਤਾਂ ਪ੍ਰਤੀ ਜਾਗਰੂਕ ਅਤੇ ਇਕਜੁੱਟ ਕੀਤਾ ਜਾਂਦਾ ਹੈ। ਦੂਜਾ, ਸਰਕਾਰਾਂ ਨੂੰ ਮਤੇ ਦੀ ਕਾਪੀ ਭੇਜ ਕੇ ਸਿੱਖਾਂ ਦੇ ਹੱਕਾਂ ਤੇ ਹਿੱਤਾਂ ਦੀ ਪ੍ਰਾਪਤੀ ਅਤੇ ਸੁਰੱਖਿਆ ਨੂੰ ਯਕੀਨੀ ਬਣਾਇਆ ਜਾਂਦਾ ਹੈ। ਤੀਜਾ, ਜਦੋਂ ਦੇਸ਼ ਅੰਗਰੇਜ਼ਾਂ ਦਾ ਗ਼ੁਲਾਮ ਸੀ ਉਦੋਂ ਤਾਂ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਮਤਿਆਂ ਦੀ ਮਨਸ਼ਾ-ਪੂਰਤੀ ਲਈ ਅੰਗਰੇਜ਼ ਹਕੂਮਤ ਨਾਲ ਸੰਘਰਸ਼ ਕਰਨਾ ਪੈਂਦਾ ਸੀ, ਪਰੰਤੂ ਅਜ਼ਾਦ ਭਾਰਤ ਅੰਦਰ ਕਰੋੜਾਂ ਸਿੱਖਾਂ ਦੀਆਂ ਭਾਵਨਾਵਾਂ ਦੀ ਤਰਜ਼ਮਾਨੀ ਕਰਨ ਵਾਲੀ ਵੋਟਾਂ ਰਾਹੀਂ ਚੁਣੀ ਹੋਈ ਸੰਸਥਾ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਮਤਿਆਂ ਨੂੰ ਅਣਗੌਲਿਆਂ ਕਰਨਾ ਸਿੱਖ ਅਵਾਜ਼ ਨੂੰ ਦਬਾਉਣ ਦੀ ਕਾਰਵਾਈ ਕਹੀ ਜਾ ਸਕਦੀ ਹੈ।

ਚੌਥਾ, ਮਹੱਤਵਪੂਰਨ ਨੁਕਤਾ ਕੁਝ ਸਵਾਲ ਹਨ ਕਿ- ਕੀ ਜਥੇਦਾਰ ਸਾਹਿਬਾਨ ਵੱਲੋਂ ਕੌਮ ਦੇ ਨਾਮ ਦਿੱਤੇ ਗਏ ਸੰਦੇਸ਼ਾਂ/ਆਦੇਸ਼ਾਂ ਅਤੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਸਮੇਂ-ਸਮੇਂ ਪਾਏ ਗਏ ਮਤਿਆਂ ਨੂੰ ਸਿੱਖ ਕੌਮ ਨੇ ਗੰਭੀਰਤਾ ਨਾਲ ਲਿਆ? ਕੀ ਸਿੱਖਾਂ ਨੇ ਇਨ੍ਹਾਂ ਮਤਿਆਂ ਤੇ ਸੰਦੇਸ਼ਾਂ/ ਆਦੇਸ਼ਾਂ ਨੂੰ ਆਪਣੇ ਨਿੱਜੀ ਤੇ ਸਮਾਜਕ ਜੀਵਨ ਰਾਹੀਂ ਅਮਲ ਵਿਚ ਲਿਆਂਦਾ? ਕੀ ਸਿੱਖਾਂ ਨੇ ਆਪਣੀ ਨਿੱਜੀ ਜ਼ਿੰਦਗੀ ਨੂੰ ਬਦਲਿਆ? ਜਾਂ ਪ੍ਰਚਾਰ ਰਾਹੀਂ ਸਮਾਜਕ ਤਬਦੀਲੀਆਂ ਲਿਆਉਣ

ਵਿਚ ਆਪਣੀ ਜ਼ਿੰਮੇਵਾਰੀ ਨਿਭਾਈ? ਜਾਂ ਫਿਰ ਕੇਵਲ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਅਤੇ ਸ੍ਰੀ ਅਕਾਲ ਤਖ਼ਤ ਸਾਹਿਬ ਦੇ ਜਥੇਦਾਰਾਂ ਵਿਰੁੱਧ ਮੰਦੀ ਸ਼ਬਦਾਵਲੀ ਵਰਤਣ ਨੂੰ ਹੀ ਆਪਣਾ ਕੌਮੀ ਨਿਸ਼ਾਨਾ ਮਿੱਥ ਲਿਆ ਹੈ? ਜਿਹੜੇ ਸਿੱਖ ਖੁਦ ਹੀ ਸ੍ਰੀ ਅਕਾਲ ਤਖ਼ਤ ਸਾਹਿਬ ਦੇ ਆਦੇਸ਼ਾਂ/ਸੰਦੇਸ਼ਾਂ ਅਤੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਮਤਿਆਂ ਉੱਪਰ ਅਮਲ ਕਰਨ ਪ੍ਰਤੀ ਸੰਜੀਦਾ ਨਹੀਂ, ਤਾਂ ਉਹ ਸ੍ਰੀ ਅਕਾਲ ਤਖ਼ਤ ਸਾਹਿਬ ਅਤੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਉਪਰ ਸਿੱਖ ਕੌਮ ਦੇ ਕਿਹੜੇ ਹਾਲਾਤਾਂ ਨੂੰ ਨਾ-ਸੁਧਾਰਨ ਦਾ ਮੁੱਦਾ ਬਣਾ ਕੇ ਵਿਰੋਧ ਕਰਦੇ ਹਨ? ਜੇਕਰ ਵਿਰੋਧ ਕਰਨ ਵਾਲੇ ਸਿੱਖਾਂ ਅਨੁਸਾਰ ਸ੍ਰੀ ਅਕਾਲ ਤਖ਼ਤ ਸਾਹਿਬ ਜਾਂ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ੧ ਜਾਂ ੨ ਪ੍ਰਤੀਸ਼ਤ ਫੈਸਲੇ ਕੌਮ ਨੇ ਪ੍ਰਵਾਨ ਨਹੀਂ ਕੀਤੇ (ਜੋ ਵਾਪਸ ਲੈ ਲਏ ਗਏ ਸਨ), ਤਾਂ ਕੀ ਬਾਕੀ ੯੮ ਪ੍ਰਤੀਸ਼ਤ ਕੌਮ ਹਿਤਕਾਰੀ ਫੈਸਲਿਆਂ ਨੂੰ ਸਮੁੱਚੀ ਸਿੱਖ ਕੌਮ ਨੇ ਅਮਲ ਵਿਚ ਲਿਆਂਦਾ ਹੈ?

ਇਨ੍ਹਾਂ ਗੱਲਾਂ ਦਾ ਜ਼ਿਕਰ ਇਸ ਕਰਕੇ ਕਰਨਾ ਪੈ ਰਿਹਾ ਹੈ ਕਿਉਂਕਿ ਸਿੱਖ ਸਮਾਜ ਅੰਦਰ ਬੌਧਿਕ ਪੱਧਰ 'ਤੇ ਇੰਨੀ ਵੱਡੀ ਗਿਰਾਵਟ ਆ ਚੁੱਕੀ ਹੈ ਕਿ ਜ਼ਿਆਦਾਤਰ ਸਿੱਖਾਂ ਨੂੰ ਸਿੱਖੀ ਸਿਧਾਂਤਾਂ ਅਨੁਸਾਰ ਸਹੀ ਜਾਂ ਗਲਤ ਕੰਮ ਦੀ ਸਮਝ ਹੀ ਨਹੀਂ ਰਹੀ। ਬੌਧਿਕ ਕੰਗਾਲੀ ਦੀ ਤਸਵੀਰ ਸ਼ੋਸ਼ਲ ਮੀਡੀਆ ਉਪਰ ਸਪੱਸ਼ਟ ਦੇਖੀ ਜਾ ਸਕਦੀ ਹੈ ਕਿ ਕਿਵੇਂ ਕਿਵੇਂ ਨਸ਼ਿਆਂ ਨੂੰ ਫੈਸ਼ਨ ਤੇ ਅਖੌਤੀ ਉੱਚ-ਪੱਧਰੀ ਜੀਵਨ-ਜਾਚ ਦਾ ਹਿੱਸਾ ਸਮਝਿਆ ਜਾ ਰਿਹਾ ਹੈ, ਕਿਵੇਂ ਜਾਤ-ਪਾਤ ਦਾ ਰਟਨ ਕਰਕੇ ਕੌਮੀ ਪਾੜਾ ਵਧਾਇਆ ਜਾ ਰਿਹਾ ਹੈ, ਕਿਵੇਂ ਫੋਕੀਆਂ ਡੀਂਗਾਂ ਮਾਰ-ਮਾਰ ਕੇ ਆਪਣੇ-ਆਪ ਨੂੰ ਸ਼ਕਤੀਸ਼ਾਲੀ ਸਮਝਣ ਦਾ ਵਹਿਮ ਪਾਲਿਆ ਜਾ ਰਿਹਾ ਹੈ, ਸਿੱਖ ਨੌਜੁਆਨ ਨਚਾਰ ਬਣਨ ਨੂੰ ਆਪਣੀ ਪ੍ਰਾਪਤੀ ਸਮਝੀ ਬੈਠੇ ਹਨ, ਕਿਵੇਂ ਮਾਂ-ਪੁੱਤ, ਪਿਉ-ਧੀ, ਭੈਣ-ਭਰਾ ਅਸ਼ਲੀਲ ਗਾਣਿਆਂ ਉੱਪਰ ਨੱਚ-ਨੱਚ ਕੇ ਪਰਿਵਾਰਕ ਰਿਸ਼ਤਿਆਂ ਦੀ ਮਰਯਾਦਾ ਨੂੰ ਗੰਦਲਾ ਕਰ ਰਹੇ ਹਨ, ਆਦਿ। ਅੰਮ੍ਰਿਤ ਛਕਣਾ ਤਾਂ ਦੂਰ ਦੀ ਗੱਲ ਰਹੀ ਸਗੋਂ ਹਜ਼ਾਰਾਂ ਸਿੱਖਾਂ ਨੇ ਦਾੜ੍ਹਾ-ਕੇਸ ਕਤਲ ਕਰਵਾਉਣ ਨੂੰ ਆਪਣਾ ਪਰਿਵਾਰਕ ਰਿਵਾਜ਼ ਬਣਾ ਲਿਆ ਹੈ। ਕਈਆਂ ਨੇ ਬੇਈਮਾਨ ਤੇ ਨਸ਼ੇੜੀ ਲੋਕਾਂ ਨੂੰ ਆਪਣੇ ਉਸਤਾਦ ਜਾਂ ਗੁਰੂ ਬਣਾ ਲਿਆ ਹੈ ਅਤੇ ਉਨ੍ਹਾਂ ਦੇ ਰਾਹਾਂ ਉੱਪਰ ਚੱਲ ਕੇ ਗੁਰੂ ਨਾਨਕ ਸਾਹਿਬ ਦੇ ਨਿਰਮਲ ਪੰਥ ਲਈ ਖ਼ੁਦ ਚੁਣੌਤੀ ਬਣ ਗਏ ਹਨ। ਸਿੱਖਾਂ ਨੂੰ ਕੇਵਲ ਸ੍ਰੀ ਗੁਰੂ ਗ੍ਰੰਥ ਸਾਹਿਬ ਨੂੰ ਆਪਣਾ ਗੁਰੂ ਮੰਨਣ ਦਾ ਹੁਕਮ ਹੈ ਪਰੰਤੂ ਅੱਜ ਸਿੱਖ ਸਮਾਜ ਦੀ ਜ਼ਿਕਰਯੋਗ ਗਿਣਤੀ ਡੇਰਿਆਂ 'ਤੇ ਜਾ-ਜਾ ਕੇ ਗੁਰੂ-ਹੁਕਮ ਦੀ ਅਵੱਗਿਆ ਕਰ ਰਹੀ ਹੈ। ਇਹ ਤਸਵੀਰ ਅਨਪੜ੍ਹ ਤੋਂ ਲੈ ਕੇ ਉੱਚ-ਵਿੱਦਿਆ ਪ੍ਰਾਪਤ ਸਿੱਖ ਸਮਾਜ ਦੀ ਜ਼ਿਕਰਯੋਗ ਗਿਣਤੀ ਦੀ ਹੈ।

ਅਜਿਹੇ ਸਪੱਸ਼ਟ ਵਰਤਾਰੇ ਤੋਂ ਸਿੱਖ ਸਮਾਜ ਅੰਦਰ ਫੈਲ ਰਹੀ ਬੌਧਿਕ ਕੰਗਾਲੀ ਦਾ ਅੰਦਾਜ਼ਾ ਸਹਿਜੇ ਲੱਗ ਜਾਂਦਾ ਹੈ। ਇਨ੍ਹਾਂ ਹਾਲਾਤਾਂ ਵਿਚ ਇਹ ਉਮੀਦ ਕਿਵੇਂ ਕੀਤੀ ਜਾ ਸਕਦੀ ਹੈ ਕਿ ਕੁਰੀਤੀਆਂ ਨਾਲ ਪ੍ਰਭਾਵਿਤ ਹੋ ਚੁੱਕੇ ਸਿੱਖਾਂ ਨੂੰ "ਸਿੱਖਾਂ ਲਈ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੀ ਅਹਿਮੀਅਤ" ਦਾ ਸਹੀ ਗਿਆਨ ਹੋਵੇ? ਸੰਭਾਵਨਾ ਹੈ ਕਿ ਅਜਿਹੇ ਲੋਕ ਕੂੜ-ਪ੍ਰਚਾਰ ਦੇ ਪ੍ਰਭਾਵ ਹੇਠ ਆਪਣੀ ਹੀ ਸਿੱਖ ਸੰਸਥਾ ਦੇ ਵੈਰੀ ਬਣ ਕੇ ਆਪਣੇ ਹੀ ਕੌਮੀ ਭਵਿੱਖ ਨੂੰ ਨੁਕਸਾਨ ਪਹੁੰਚਾਉਣ ਵਿਚ ਮੋਹਰੀ ਬਣਨ ਤੋਂ ਗੁਰੇਜ਼ ਨਾ ਕਰਨ। ਇਨ੍ਹਾਂ ਹਾਲਾਤਾਂ ਦੇ ਮੱਦੇਨਜ਼ਰ ਇਸ ਗੱਲ ਤੋਂ ਮੁਨਕਰ ਨਹੀਂ

ਹੋਇਆ ਜਾ ਸਕਦਾ ਕਿ ਜੋ ਲੋਕ ਸਿੱਖ ਹੋਣ ਦੇ ਬਾਵਜੂਦ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਜਾਂ ਸ੍ਰੀ ਅਕਾਲ ਤਖ਼ਤ ਸਾਹਿਬ ਦੇ ਜਥੇਦਾਰਾਂ ਵਿਰੁੱਧ ਕੇਵਲ ਮੰਦੇ ਸ਼ਬਦ ਬੋਲਣ ਨੂੰ ਹੀ ਆਪਣੀ ਵਿਦਵਤਾ ਸਮਝਦੇ ਹਨ, ਉਨ੍ਹਾਂ ਦੀ ਬੌਧਿਕ ਸਮਰੱਥਾ ਨੀਵੇਂ ਪੱਧਰ ਉੱਪਰ ਆ ਚੁੱਕੀ ਹੈ। ਜਿਸ ਲਈ ਸਮੁੱਚੀ ਸਿੱਖ ਕੌਮ ਨੂੰ ਸਵੈ-ਮੰਥਨ ਕਰਨ ਦੀ ਵੱਡੀ ਲੋੜ ਹੈ ਕਿ ਅੱਜ ਕੁਰਾਹੇ ਪਏ ਸਿੱਖ ਸਮਾਜ ਦੇ ਲੋਕ ਆਪਣੇ ਮੂਲ ਸਿੱਖੀ ਸਰੂਪ, ਮੂਲ ਸਿੱਖੀ ਸਿਧਾਂਤਾਂ ਤੇ ਮੂਲ ਸਿੱਖ ਸੱਭਿਆਚਾਰ ਤੋਂ ਇੰਨੇ ਦੂਰ ਕਿਵੇਂ ਹੋ ਗਏ? ਉਨ੍ਹਾਂ ਦੀ ਘਰ-ਵਾਪਸੀ ਕਿਵੇਂ ਕਰਵਾਈ ਜਾਵੇ? ਇਸ ਬਾਰੇ ਗਹਿਰ-ਗੰਭੀਰ ਚਿੰਤਨ ਕੀਤੇ ਬਿਨਾਂ ਸਿੱਖ ਸਮਾਜ ਅੰਦਰ ਫੈਲੀਆਂ ਕੁਰੀਤੀਆਂ ਨੂੰ ਦੂਰ ਨਹੀਂ ਕੀਤਾ ਜਾ ਸਕਦਾ ਅਤੇ ਨਾ ਹੀ ਆਪਣੀਆਂ ਸਿੱਖ ਸੰਸਥਾਵਾਂ ਦੀ ਸੇਵਾ-ਸੰਭਾਲ ਲਈ ਸਹੀ ਰੂਪ ਵਿਚ ਯੋਗਦਾਨ ਪਾਇਆ ਜਾ ਸਕਦਾ ਹੈ।

ਇਨਸਾਫ਼ ਲੈਣ ਲਈ ਜੂਝ ਰਹੇ ਸਿੱਖ ਜਦੋਂ ਕਈ ਦਹਾਕੇ ਭਟਕਣ ਤੋਂ ਬਾਅਦ ਵੀ ਇਨਸਾਫ਼ ਨਾ-ਮਿਲਦਾ ਦੇਖ ਰੋਸ ਪ੍ਰਦਰਸ਼ਨ ਕਰਦੇ ਹਨ ਜਾਂ ਮੋਰਚੇ ਲਗਾਉਂਦੇ ਹਨ ਤਾਂ ਉਨ੍ਹਾਂ ਨੂੰ ਵੱਖਵਾਦੀ ਤੇ ਦੇਸ਼-ਧ੍ਰੋਹੀ ਕਹਿ ਦਿੱਤਾ ਜਾਂਦਾ ਹੈ। ਪਰੰਤੂ ਸਿੱਖਾਂ ਵੱਲੋਂ ਇਨਸਾਫ਼ ਲੈਣ ਲਈ ਜੋ ਲੰਮਾ ਸਮਾਂ ਇੰਤਜ਼ਾਰ ਕੀਤਾ ਜਾਂਦਾ ਹੈ, ਜੋ ਦਰ-ਦਰ ਧੱਕੇ ਖਾਧੇ ਜਾਂਦੇ ਹਨ, ਉਸ ਬਾਰੇ ਰਾਜਨੀਤਕ ਆਗੂਆਂ ਅਤੇ ਮੀਡੀਆ ਵੱਲੋਂ ਚੁੱਪੀ ਧਾਰ ਲਈ ਜਾਂਦੀ ਹੈ, ਜੋ ਬੇਹੱਦ ਮੰਦਭਾਗਾ ਹੈ। ਸਿੱਖਾਂ ਨਾਲ ਹੁੰਦੀਆਂ ਧੱਕੇਸ਼ਾਹੀਆਂ ਵਿੱਚੋਂ ਹੀ ਖਾਲਿਸਤਾਨ ਦੀ ਮੰਗ ਨੇ ਜਨਮ ਲਿਆ। ਭਾਰਤ ਸਰਕਾਰ ਨੂੰ ਇਸ ਮੰਗ ਦੇ ਉੱਠਣ ਦੇ ਕਾਰਨਾਂ ਦਾ ਮੰਥਨ ਕਰਦਿਆਂ ਇਹ ਪੜਚੋਲ ਕਰਨੀ ਚਾਹੀਦੀ ਹੈ ਕਿ ਕਿਉਂ ਇਨਸਾਫ ਲੈਣ ਲਈ ਸੰਘਰਸ਼ ਕਰਦੇ ਸਿੱਖਾਂ ਨੂੰ ਅਜਿਹਾ ਮਹਿਸੂਸ ਹੋਇਆ ਕਿ ਉਹ ਭਾਰਤ ਨਾਲ ਆ ਕੇ ਅਜ਼ਾਦ ਹੋਣ ਦੀ ਬਜਾਇ ਫਿਰ ਤੋਂ ਗ਼ੁਲਾਮ ਹੋ ਗਏ? ਭਾਰਤ ਦੀ ਅਜ਼ਾਦੀ ਉਪਰੰਤ ਵੀ ਲਗਾਤਾਰ ਸਿੱਖਾਂ ਨੂੰ ਧਾਰਮਿਕ ਮਸਲਿਆਂ ਦੇ ਹੱਲ ਲਈ ਕਰੜਾ ਸੰਘਰਸ਼ ਕਰਨਾ ਪੈ ਰਿਹਾ ਹੈ। ਕਾਨੂੰਨ ਅਨੁਸਾਰ ਮਾਨਤਾ ਪ੍ਰਾਪਤ ਸੰਸਥਾ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਉਠਾਈਆਂ ਗਈਆਂ ਸਿੱਖਾਂ ਦੀਆਂ ਹੱਕੀ ਮੰਗਾਂ ਨੂੰ ਸਰਕਾਰਾਂ ਵੱਲੋਂ ਲਗਾਤਾਰ ਲਮਕਾਇਆ ਜਾ ਰਿਹਾ ਹੈ। ਅਜਿਹੇ ਹਾਲਾਤਾਂ ਵਿਚ ਸਿੱਖਾਂ ਦੇ ਇੱਕ ਹਿੱਸੇ ਵੱਲੋਂ ਭਾਰਤ ਨਾਲੋਂ ਵੱਖਰੇ ਹੋਣ ਭਾਵ 'ਖਾਲਿਸਤਾਨ ਦੀ ਮੰਗ' ਇਨਸਾਫ਼ ਨਾ ਮਿਲਣ ਕਾਰਨ ਪੈਦਾ ਹੋਏ ਦੁੱਖ, ਨਿਰਾਸ਼ਤਾ ਤੇ ਰੋਸ ਦੀ ਉਪਜ ਹੈ।

ਸਿੱਖਾਂ ਨੇ ਭਾਰਤ ਨੂੰ ਅਜ਼ਾਦ ਕਰਵਾਉਣ ਲਈ ੮੦ ਪ੍ਰਤੀਸ਼ਤ ਕੁਰਬਾਨੀਆਂ ਦਿੱਤੀਆਂ ਸਨ। ਭਾਰਤ ਦੀ ਸੁਰੱਖਿਆ ਲਈ ਅੱਜ ਵੀ ਸਰਹੱਦਾਂ ਉੱਪਰ ਸਿੱਖ ਕੁਰਬਾਨੀਆਂ ਦੇ ਰਹੇ ਹਨ। ਜੋ ਇਸ ਗੱਲ ਦਾ ਸਬੂਤ ਹੈ ਕਿ ਸਿੱਖ ਇੱਕ ਦੇਸ਼-ਭਗਤ ਕੌਮ ਹੈ। ਸਿੱਖ ਕੌਮ ਅੰਦਰ ਸੇਵਾ ਭਾਵਨਾ ਵਾਲੀ ਜੋ ਮਾਨਸਿਕਤਾ ਹੈ, ਉਹ ਜੋੜਨ ਵਿਚ ਵਿਸ਼ਵਾਸ ਰੱਖਦੀ ਹੈ ਨਾ ਕਿ ਤੋੜਨ ਵਿਚ। ਸਿੱਖਾਂ ਅੰਦਰ ਦੇਸ਼ ਭਗਤੀ ਦੀ ਭਾਵਨਾ ਪ੍ਰਬੱਲ ਹੋਣ ਪਿੱਛੇ ਵੀ ਸਿੱਖ ਧਰਮ ਦੀ ਪਰਉਪਕਾਰੀ ਅਤੇ ਕ੍ਰਾਂਤੀਕਾਰੀ ਵਿਚਾਰਧਾਰਾ ਹੈ, ਪਰੰਤੂ ਅੱਜ ਇਸੇ ਸਿੱਖ ਧਰਮ ਉਪਰ ਚਹੁੰ-ਤਰਫੀ ਹਮਲੇ ਹੋ ਰਹੇ ਹਨ।

ਉਕਤ ਵਿਸਥਾਰ ਤੋਂ ਭਾਵ ਸਿੱਖ ਸੰਗਤ ਨੂੰ ਇਸ ਗੱਲ ਨੂੰ ਅਣਗੌਲਿਆਂ ਨਹੀਂ ਕਰਨਾ ਚਾਹੀਦਾ ਕਿ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੀ ਸਥਾਪਨਾ ਤੋਂ ਲੈ ਕੇ ਹੁਣ ਤੀਕ ਵਿਰੋਧੀਆਂ ਦੀਆਂ ਇਹੋ ਸਾਜ਼ਿਸ਼ਾਂ ਹਨ ਕਿ ਸਿੱਖਾਂ ਅੰਦਰ ਇਸ ਸੰਸਥਾ ਪ੍ਰਤੀ ਬੇਵਿਸ਼ਵਾਸੀ ਪੈਦਾ ਕੀਤੀ ਜਾਵੇ। ਸੰਗਤਾਂ ਦਾ ਇਸ

ਸੰਸਥਾ ਤੋਂ ਦੂਰ ਹੋ ਜਾਣ ਨਾਲ ਇਸ ਸੰਸਥਾ ਨੂੰ ਤੋੜ ਕੇ ਸਰਕਾਰੀ ਬੋਰਡ ਬਣਾਉਣ ਲਈ ਰਾਹ ਪੱਧਰਾ ਹੋ ਜਾਵੇਗਾ। ਅਜਿਹਾ ਇਸ ਲਈ ਕੀਤਾ ਜਾ ਰਿਹਾ ਹੈ ਕਿਉਂਕਿ ਜਿੱਥੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਰਾਹੀਂ ਕੇਵਲ ਸਿੱਖਾਂ ਨੂੰ ਗੁਰਦੁਆਰਾ ਸਾਹਿਬਾਨ ਅਤੇ ਸਿੱਖ ਵਿਰਾਸਤਾਂ ਦੀ ਸਾਂਭ-ਸੰਭਾਲ ਕਰਨ ਦਾ ਅਧਿਕਾਰ ਪ੍ਰਾਪਤ ਹੈ, ਉੱਥੇ ਹੀ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਸਿੱਖਾਂ ਅਤੇ ਪੰਜਾਬ ਦੇ ਹੱਕਾਂ ਲਈ ਅਵਾਜ਼ ਚੁੱਕਣ ਵਾਲੀ ਮਾਨਤਾ ਪ੍ਰਾਪਤ ਸੰਸਥਾ ਹੈ।

ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਰੂਪ ਵਿਚ ਅਜਿਹਾ ਅਧਿਕਾਰ ਪ੍ਰਾਪਤ ਕਰਨ ਲਈ ਸਿੱਖ ਕੌਮ ਨੂੰ ਕਰੜਾ ਸੰਘਰਸ਼ ਕਰਨਾ ਪਿਆ। ਅੰਗਰੇਜ਼ ਹਕੂਮਤ ਨੇ ਸਿੱਖਾਂ ਉੱਪਰ ਗੁਰਦੁਆਰਾ ਸਾਹਿਬ ਗੰਗਸਰ ਜੈਤੋ ਵਿਖੇ ਸ੍ਰੀ ਅਖੰਡ ਪਾਠ ਸਾਹਿਬ ਕਰਨ 'ਤੇ ਪਾਬੰਦੀ ਲਗਾ ਦਿੱਤੀ, ਜਿਸਨੇ ਸਿੱਖਾਂ ਅੰਦਰ ਧਾਰਮਿਕ ਅਜ਼ਾਦੀ ਦਾ ਅਧਿਕਾਰ ਪ੍ਰਾਪਤ ਕਰਨ ਅਤੇ ਆਪਣੇ ਗੁਰਧਾਮਾਂ ਦਾ ਪ੍ਰਬੰਧ ਕੇਵਲ ਸਿੱਖ ਸੰਗਤ ਦੇ ਹੱਥਾਂ ਵਿਚ ਰੱਖਣ ਲਈ ਲਹਿਰ ਪ੍ਰਚੰਡ ਕਰ ਦਿੱਤੀ ਅਤੇ ਇਸ ਲਹਿਰ ਵਿਚ ਸੈਂਕੜੇ ਸਿੱਖਾਂ ਨੇ ਕੁਰਬਾਨੀਆਂ ਦਿੱਤੀਆਂ ਤੇ ਹਜ਼ਾਰਾਂ ਸਿੱਖਾਂ ਨੇ ਤਸੀਹੇ ਝੱਲੇ। ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਰੂਪ ਵਿਚ ਸਮੂਹ ਸਿੱਖ ਸੰਗਤ ਨੇ ਸ੍ਰੀ ਨਨਕਾਣਾ ਸਾਹਿਬ ਦੇ ਸਾਕੇ (ਸੰਨ ੧੯੨੧) ਅਤੇ ਜੈਤੋ ਦੇ ਮੋਰਚੇ (ਸੰਨ ੧੯੨੩) ਰਾਹੀਂ ਅੰਗਰੇਜ਼ ਹਕੂਮਤ ਨੂੰ ਇਹ ਸਪੱਸ਼ਟ ਕਰ ਦਿੱਤਾ ਸੀ ਕਿ ਸਿੱਖ ਕੌਮ ਧਾਰਮਿਕ ਆਜ਼ਾਦੀ ਦੇ ਅਧਿਕਾਰ ਲਈ ਆਪਣੇ ਪ੍ਰਾਣਾਂ ਦੀ ਕੁਰਬਾਨੀ ਦੇਣ ਲਈ ਤਿਆਰ-ਬਰ-ਤਿਆਰ ਹੈ। ਜਿਸ ਮਗਰੋਂ ੧੯੨੫ ਈ. ਵਿਚ ਗੁਰਦੁਆਰਾ ਐਕਟ ਬਣਾ ਕੇ ਗੁਰਧਾਮਾਂ ਦਾ ਪ੍ਰਬੰਧ ਸਿੱਧੇ ਰੂਪ ਵਿਚ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਰਾਹੀਂ ਸਿੱਖਾਂ ਹਵਾਲੇ ਕਰਨ ਦੀ ਕਾਰਵਾਈ ਸ਼ੁਰੂ ਹੋਈ ਸੀ।

ਸਿੱਖਾਂ ਨੂੰ ਸੁਚੇਤ ਹੋਣਾ ਚਾਹੀਦਾ ਹੈ ਕਿ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੀਆਂ ਚੋਣਾਂ ਵਿਚ ਕੋਈ ਵੀ ਜਥੇਬੰਦੀ ਆਪਣੇ ਉਮੀਦਵਾਰ ਖੜ੍ਹੇ ਕਰ ਸਕਦੀ ਹੈ ਅਤੇ ਚੋਣਾਂ ਜਿੱਤ ਕੇ ਸੇਵਾ-ਸੰਭਾਲ ਪ੍ਰਾਪਤ ਕਰ ਸਕਦੀ ਹੈ। ਇਸ ਲਈ ਇਸ ਮਹਾਨ ਸੰਸਥਾ ਦੀ ਸੇਵਾ ਸੰਭਾਲ ਨੂੰ ਲੈ ਕੇ ਭਰਾ-ਮਾਰੂ ਜੰਗ ਵਾਲੀ ਸੋਚ ਸਮੁੱਚੀ ਸਿੱਖ ਕੌਮ ਲਈ ਘਾਤਕ ਹੈ। ਇਸ ਦਾ ਸਿੱਧਾ ਘਾਟਾ ਸਮੁੱਚੀ ਸਿੱਖ ਕੌਮ ਨੂੰ ਹੈ ਅਤੇ ਸਿੱਧਾ ਲਾਭ ਸਿੱਖ-ਵਿਰੋਧੀ ਤਾਕਤਾਂ ਨੂੰ ਮਿਲਦਾ ਹੈ। ਆਪਣੇ ਕੌਮੀ ਇਤਿਹਾਸ ਤੋਂ ਸੇਧ ਲੈਂਦਿਆਂ ਸਿੱਖਾਂ ਨੂੰ ਚਾਹੀਦਾ ਹੈ ਕਿ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੂੰ ਹੋਰ ਮਜ਼ਬੂਤ ਬਣਾਉਣ ਲਈ ਇਸ ਅੰਦਰ ਸਰਗਰਮ ਹੋਣ ਕਿਉਂਕਿ ਸਿੱਖ-ਸ਼ਕਤੀ ਦੀ ਇੱਕਜੁਟਤਾ ਨਾਲ ਹੀ ਇਹ ਕੌਮੀ ਸੰਸਥਾ ਮਜ਼ਬੂਤ ਰਹਿ ਸਕਦੀ ਹੈ। ਜਿੰਨਾ ਚਿਰ ਇਤਿਹਾਸ ਅੰਦਰ ਦਰਜ ਕੌਮੀ ਦਰਦ ਅਤੇ ਪੰਥਕ ਜਜ਼ਬੇ ਦੀਆਂ ਗਹਿਰਾਈਆਂ ਵਿਚ ਨਹੀਂ ਉਤਰਦੇ ਉਨ੍ਹਾਂ ਚਿਰ ਇਸ ਮਹਾਨ ਸੰਸਥਾ "ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੀ ਸਿੱਖਾਂ ਲਈ ਅਹਿਮੀਅਤ" ਨੂੰ ਨਹੀਂ ਸਮਝਿਆ ਜਾ ਸਕਦਾ।

ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਸਿੱਖਾਂ ਅਤੇ ਸਰਕਾਰ ਵਿਚਕਾਰ ਸੰਤੁਲਨ ਕਾਇਮ ਰੱਖਣ ਦੇ ਪੁਰਜ਼ੋਰ ਯਤਨ ਕੀਤੇ ਜਾਂਦੇ ਹਨ। ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਹਮੇਸ਼ਾ ਕਾਨੂੰਨ ਅਨੁਸਾਰ ਆਪਣੀ ਅਵਾਜ਼ ਬੁਲੰਦ ਕੀਤੀ ਜਾਂਦੀ ਹੈ। ਵਿਸ਼ਵ ਅੰਦਰ ਕਾਨੂੰਨੀ ਢੰਗ

ਨਾਲ ਉੱਠਣ ਵਾਲੀ ਅਵਾਜ਼ ਨੂੰ ਹੀ ਸਹੀ ਮੰਨਿਆ ਜਾਂਦਾ ਹੈ ਕਿਉਂਕਿ ਵਿਸ਼ਵ-ਭਰ ਵਿਚ ਮਨੁੱਖਤਾਵਾਦੀ ਵਿਚਾਰਧਾਰਾ ਦਾ ਪਸਾਰਾ ਵੱਡੇ ਪੱਧਰ 'ਤੇ ਹੋ ਚੁੱਕਾ ਹੈ। ਅੱਜ ਰਾਸ਼ਟਰੀ ਤੇ ਅੰਤਰਰਾਸ਼ਟਰੀ ਪੱਧਰ 'ਤੇ ਮਨੁੱਖੀ ਅਧਿਕਾਰਾਂ ਤੇ ਕਦਰਾਂ-ਕੀਮਤਾਂ ਦੀ ਰੱਖਿਆ ਲਈ ਵਚਨਬੱਧਤਾ ਪ੍ਰਗਟਾਈ ਜਾਂਦੀ ਹੈ। ਭਾਰਤ ਦਾ ਸੰਵਿਧਾਨ ਵੀ ਘੱਟ-ਗਿਣਤੀ ਕੌਮਾਂ ਦੇ ਮਨੁੱਖੀ ਅਧਿਕਾਰਾਂ ਦੀ ਸੁਰੱਖਿਆ ਨੂੰ ਯਕੀਨੀ ਬਣਾਉਂਦਾ ਹੈ। ਇਸ ਲਈ ਭਾਰਤ ਸਰਕਾਰ ਨੂੰ ਦੇਸ਼ ਅੰਦਰ ਵੱਸਦੀਆਂ ਘੱਟ-ਗਿਣਤੀ ਕੌਮਾਂ ਦੀ ਸੁਰੱਖਿਆ, ਮਨੁੱਖੀ ਅਧਿਕਾਰਾਂ, ਹਿੱਤਾਂ ਤੇ ਹੱਕਾਂ ਦੀ ਰੱਖਿਆ ਨੂੰ ਯਕੀਨੀ ਬਣਾਉਣਾ ਚਾਹੀਦਾ ਹੈ। ਭਾਰਤ ਸਰਕਾਰ ਨੂੰ ਚਾਹੀਦਾ ਹੈ ਕਿ ਕਾਨੂੰਨ ਅਨੁਸਾਰ ਮਾਨਤਾ ਪ੍ਰਾਪਤ ਸੰਸਥਾ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਉਠਾਏ ਗਏ ਸਿੱਖ ਮਸਲਿਆਂ ਨੂੰ ਤੁਰੰਤ ਹੱਲ ਕਰੇ ਤਾਂ ਜੋ ਸਿੱਖ ਕੌਮ ਅੰਦਰ ਪਸਰ ਰਹੀ ਅਸੁਰੱਖਿਆ ਅਤੇ ਬੇਗ਼ਾਨਗੀ ਦੀ ਭਾਵਨਾ ਰੁਕ ਸਕੇ। ■

ਕਵਿਤਾ

# ਸ਼੍ਰੋਮਣੀ ਕਮੇਟੀ ਸਾਨੂੰ ਜਾਨ ਤੋਂ ਪਿਆਰੀ ਹੈ

*-ਹਰੀ ਹਰਿ ਜੀ 'ਅਟਲ'*

*ਧਰਮ ਸਥਾਨੀ ਹੁੰਦਾ ਪਾਪ ਦਿਨ ਰੈਨ ਤਕ,*
*ਖ਼ਾਲਸੇ ਦੇ ਸੀਨੇ ਆਣ ਲੱਗਦੀ ਕਟਾਰੀ ਹੈ।*
*ਮਾਸ ਤੇ ਸ਼ਰਾਬ ਨਿੱਤ ਉੱਡਦੇ ਕਬਾਬ ਰਹਿਣ,*
*ਮਹੰਤ ਬਦਚਲਣਾਂ ਨੇ ਖੋਟੀ ਨੀਤ ਧਾਰੀ ਹੈ।*
*ਤਖ਼ਤ ਅਕਾਲ 'ਕੱਠੇ ਹੋਇ ਪੰਥ ਹੀਰਿਆਂ ਨੇ,*
*ਤੱਤ ਹੀ ਸੁਧਾਰ ਹਿੱਤ ਕਰ ਲਈ ਤਿਆਰੀ ਹੈ।*
*ਕਰਨ ਦਵਾਰੇ ਗੁਰੂ ਪੰਥ ਪ੍ਰਬੰਧ ਹੇਠਾਂ,*
*ਕੱਢਦੀ ਆਵਾਜ਼ ਮੂੰਹੋਂ ਕੌਮ ਇਹੋ ਸਾਰੀ ਹੈ।*
*ਸੋਧ ਗੁਰਮਤਾ ਹੁਣ ਨਿੱਜ ਪ੍ਰਤੀਨਿਧ ਵਿੱਚੋਂ,*
*ਸ਼੍ਰੋਮਣੀ ਕਮੇਟੀ[1] ਵਾਲੀ ਤਦੋਂ ਨੀਂਹ ਡਾਰੀ ਹੈ।*

*ਗੁਰੂ ਬਾਗ, ਚਾਬੀ ਆਦਿ ਮੋਰਚੇ ਕਈ ਫ਼ਤਹਿ ਕੀਤੇ,*
*ਧਰਮ ਸਥਾਨਾਂ ਹਿਤ ਜਿੰਦ ਜਾਨ ਵਾਰੀ ਹੈ।*
*ਹੇਰਾਂ ਫੇਰਾਂ ਨਾਲ ਵੇਖੋ ਹਸਤੀ ਮਿਟਾਵਣੇ ਨੂੰ,*
*ਸੈਂਟ੍ਰਲ ਬੋਰਡ ਦੇ ਬਣਾਉਣ ਦੀ ਤਿਆਰੀ ਹੈ।*
*ਐਪਰ ਹੁਣ ਕੌਮ ਖ਼੍ਵਾਬ-ਗ਼ਫ਼ਲਤ 'ਚੋਂ ਬੇਦਾਰ ਹੋਈ,*
*ਚੱਲ ਨਹੀਂ ਸਕੇ ਇਹਦੀ ਕੋਈ ਹੁਸ਼ਯਾਰੀ ਹੈ।*
*ਜਦੋਂ ਤਕ ਜ਼ਿੰਦਾ ਸਿੱਖ ਬਚਾ ਇਕ ਜੱਗ ਵਿਚ,*
*ਹੋਣ ਬਰਬਾਦ ਨਹੀਂ ਦੇਵੇ ਇਹ ਕਯਾਰੀ ਹੈ।*
*ਤਨ ਮਨ ਵਾਰ ਕੇ ਬਚਾਊ ਫੁੱਲ ਬੂਟਿਆਂ ਨੂੰ,*
*ਸ਼੍ਰੋਮਣੀ ਕਮੇਟੀ ਸਾਨੂੰ ਜਾਨ ਤੋਂ ਪਿਆਰੀ ਹੈ।*

*੧. ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ*

■

## ਪਿੰਡ ਇੱਬਨ ਵਿਖੇ ਅੰਮ੍ਰਿਤ-ਸੰਚਾਰ

ਭਾਈ ਹਰਵਿੰਦਰ ਸਿੰਘ ਪ੍ਰਚਾਰਕ ਵੱਲੋਂ ਪੁੱਜੀ ਰਿਪੋਰਟ ਅਨੁਸਾਰ ਗੁਰਦੁਆਰਾ ਬਾਬਾ ਸਾਹਿਬ ਸਿੰਘ ਜੀ, ਪਿੰਡ ਇੱਬਣ, ਜ਼ਿਲ੍ਹਾ ਕਪੂਰਥਲਾ ਵਿਖੇ ੦੧ ਜਨਵਰੀ, ੨੦੨੪ ਈ. ਨੂੰ ਕਰਵਾਏ ਗਏ ਅੰਮ੍ਰਿਤ-ਸੰਚਾਰ ਦੌਰਾਨ ੩੫ ਪ੍ਰਾਣੀ ਖੰਡੇ-ਬਾਟੇ ਦੀ ਪਾਹੁਲ ਹਾਸਲ ਕਰ ਕੇ ਗੁਰੂ ਵਾਲੇ ਬਣੇ। ■

ਕਵਿਤਾ

# ਗੰਗਸਰ

*-ਮੌਲਾਨਾ ਜ਼ਫ਼ਰ ਅਲੀ ਖ਼ਾਨ**

*ਕਟੇ ਹੈਂ ਜਿਸ ਕਦਰ ਸਰ,*
*ਗੰਗਸਰ ਕੇ ਗੁਰਦਵਾਰੇ ਮੇਂ।*
*ਹੈ ਦਰਜ ਉਨ ਸਭ ਕੀ ਕੁਰਬਾਨੀ,*
*ਜਜ਼ਾ[੧] ਕੇ ਗੋਸਵਾਰੇ[੨] ਮੇਂ।*

*ਨਾ ਘਾਇਲ ਕਰ ਸਕੀ ਥੀ ਜਿਨ ਕੋ,*
*ਨਾਨਕਾਣੇ ਮੇਂ ਆਂਖ ਉਨ ਕੀ।*
*ਉਨ੍ਹੇਂ ਭੀ ਉਸ ਨੇ ਤੜਪਾ ਕੇ*
*ਛੋੜਾ ਇਕ ਇਸ਼ਾਰੇ ਮੇਂ ।*

*ਬਚੇ ਜਿਨ ਕੀ ਤੁਫੰਗੋਂ[੩] ਸੇ,*
*ਨਾ ਨੰਨ੍ਹੇ ਨੰਨ੍ਹੇ ਬੱਚੇ ਭੀ,*
*ਹੈ ਕਿਆ ਤਹਿਜ਼ੀਬ[੪] ਮਗਰਿਬ[੫] ਕੀ,*
*ਅਰਸ਼ਾਦ[੬] ਉਨ ਕੇ ਬਾਰੇ ਮੇਂ।*

*ਅਭੀ ਦੇਖਾ ਹੀ ਕਿਆ ਹੈ,*
*ਤੁਮਨੇ ਇਸ ਖ਼ੂਨੀ ਨਜ਼ਾਰੇ ਕਾ,*
*ਬਹੁਤ ਸੇ ਖੇਲ ਬਾਕੀ ਹੈਂ,*
*ਮਦਾਰੀ ਕੇ ਪਟਾਰੇ ਮੇਂ ।*

*ਜਫ਼ਾ[੭] ਕੀ ਗਰਮੀਏ ਬਾਜ਼ਾਰ,*
*ਮਜ਼ਲੂਮੀ ਕੀ ਰੌਣਕ ਹੈ,*
*ਰਹਾ ਕਰਤੀ ਹੈ ਜ਼ਾਲਮ ਕੀ,*
*ਤਜਾਰਤ[੮] ਹੀਂ ਖਸਾਰੇ[੯] ਮੇਂ।*

*ਪਲਟ ਕਰ ਜ਼ੇਰਿ-ਦਸਤ[੧੦] ਆਜ਼ਾਰ[੧੧] ਕੋ,*
*ਇਕ ਦਿਨ ਉਲਟ ਦੇਗੀ,*
*ਯਹੀ ਗਰਦਿਸ਼[੧੨] ਜੋ ਹੈ ਇਸ ਵਕਤ,*
*ਸਿਖੋਂ ਕੇ ਸਤਾਰੇ[੧੩] ਮੇਂ।*

*ਬਹਾਏ ਹੈਂ ਜਿਨ੍ਹੋਂ ਨੇ,*
*ਬੇ-ਕਸੋਂ ਕੇ ਖ਼ੂਨ ਕੇ ਦਰਿਆ,*
*ਵੁਹ ਖ਼ੁਦ ਬਹਿ ਜਾਏਗਾ,*
*ਤਕਦੀਰ ਕੀ ਨਦੀ ਕੇ ਧਾਰੇ ਮੇਂ।*

*ਤੁਮ੍ਹੇਂ ਬਖ਼ਸ਼ਾ ਗਯਾ ਹੈ,*
*ਦੀਦਾ-ਏ-ਬੀਨਾ[੧੪] ਤੋ ਦੇਖੋਗੇ,*
*ਹਜ਼ਾਰੋਂ ਰਾਖ਼ ਕੇ ਢੇਰ,*
*ਇਕ ਨਾਭਾ ਕੇ ਸ਼ਰਾਰੇ[੧੫] ਮੇਂ।*

**ਐਡੀਟਰ 'ਜਮੀਂਦਾਰ'*

*੧. ਕਰਮ ਦਾ ਫਲ, ੨. ਫਰਿਆਦ ਸੁਣਨ ਵਾਲਾ ਦਰ ੩. ਬੰਦੂਕਾਂ, ੪. ਸਭਿਅਤਾ, ਭਲਮਾਣਸੀ ਦਾ ਵਿਹਾਰ, ੫. ਪੱਛਮੀ ਮੁਲਕ ਵਾਲੇ ਗੋਰਿਆਂ ਦੀ, ੬. ਇਮਾਨਦਾਰੀ, ੭. ਜ਼ੁਲਮ, ੮. ਵਪਾਰ, ੯. ਘਾਟਾ, ੧੦. ਬਲ ਸ਼ਕਤੀ ਨਾਲ, ੧੧. ਦੁੱਖ ਕਲੇਸ਼, ੧੨. ਸਮੇਂ ਦਾ ਫੇਰ, ਸੰਕਟ, ੧੩. ਭਾਗ, ਨਸੀਬ, ੧੪. ਵੇਖਣ ਵਾਲੀ ਅੱਖ, ੧੫. ਚੰਗਿਆੜਾ*




# ਐਕਸਕਲੂਸਿਵ ਵਰਲਡ ਰਿਕਾਰਡਜ਼ ਸੰਸਥਾ ਨੇ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਪ੍ਰਤੀ ਪ੍ਰਗਟਾਈ ਸ਼ਰਧਾ

ਸ੍ਰੀ ਅੰਮ੍ਰਿਤਸਰ, ੧੦ ਜਨਵਰੀ- ਐਕਸਕਲੂਸਿਵ ਵਰਲਡ ਰਿਕਾਰਡਜ਼ ਨਾਂ ਦੀ ਸੰਸਥਾ ਵੱਲੋਂ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਸ੍ਰੀ ਦਰਬਾਰ ਸਾਹਿਬ ਨੂੰ ਦੁਨੀਆ ਦੇ ਸਭ ਤੋਂ ਵੱਧ ਸ਼ਰਧਾਲੂਆਂ ਦੀ ਆਮਦ ਵਾਲੇ ਪਵਿੱਤਰ ਅਸਥਾਨ ਦੇ ਸਤਿਕਾਰ ਵਜੋਂ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੂੰ ਸਨਮਾਨ ਪੱਤਰ ਭੇਟ ਕੀਤਾ ਗਿਆ ਹੈ। ਸੰਸਥਾ ਦੇ ਮੁਖੀ ਡਾ. ਪੰਕਜ ਖਟਵਾਨੀ ਅਤੇ ਸ੍ਰੀ ਦੀਪਕ ਥਾਵਾਨੀ ਨੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦਫ਼ਤਰ ਵਿਖੇ ਪੁੱਜ ਕੇ ਇਹ ਸਨਮਾਨ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਵਧੀਕ ਸਕੱਤਰ ਸ. ਗੁਰਿੰਦਰ ਸਿੰਘ ਮਥਰੇਵਾਲ, ਮੀਤ ਸਕੱਤਰ ਸ. ਜਸਵਿੰਦਰ ਸਿੰਘ ਜੱਸੀ ਅਤੇ ਸ੍ਰੀ ਦਰਬਾਰ ਸਾਹਿਬ ਦੇ ਮੈਨੇਜਰ ਸ. ਭਗਵੰਤ ਸਿੰਘ ਧੰਗੇੜਾ ਨੂੰ ਸੌਂਪਿਆ। ਇਸ ਮੌਕੇ ਗੱਲਬਾਤ ਕਰਦਿਆਂ ਡਾ. ਪੰਕਜ ਖਟਵਾਨੀ ਨੇ ਕਿਹਾ ਕਿ ਉਨ੍ਹਾਂ ਦੀ ਸੰਸਥਾ ਵੱਲੋਂ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਨੂੰ ਸਤਿਕਾਰ ਭੇਟ ਕਰ ਕੇ ਸ਼ਰਧਾ ਪ੍ਰਗਟਾਈ ਗਈ ਹੈ। ਉਨ੍ਹਾਂ ਕਿਹਾ ਕਿ ਇਹ ਮਹਾਨ ਅਸਥਾਨ ਪੂਰੀ ਦੁਨੀਆ ਦੇ ਸ਼ਰਧਾਲੂਆਂ ਲਈ ਬੇਹੱਦ ਸ਼ਰਧਾ ਦਾ ਪ੍ਰਤੀਕ ਹੈ ਅਤੇ ਲੱਖਾਂ ਸੰਗਤਾਂ ਦੀ ਆਮਦ ਦੇ ਬਾਵਜੂਦ ਪ੍ਰਬੰਧਕਾਂ ਵੱਲੋਂ ਬੇਹਤਰੀਨ ਸੇਵਾਵਾਂ ਦਿੱਤੀਆਂ ਜਾਂਦੀਆਂ ਹਨ। ਇਸ ਮੌਕੇ ਸ੍ਰੀ ਦਰਬਾਰ ਸਾਹਿਬ ਦੇ ਮੈਨੇਜਰ ਸ. ਭਗਵੰਤ ਸਿੰਘ ਧੰਗੇੜਾ ਨੇ ਕਿਹਾ ਕਿ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਦੀ ਵਡਿਆਈ ਵੱਡੀ ਹੈ ਅਤੇ ਹਰ ਸ਼ਰਧਾਲੂ ਇੱਥੇ ਨਤਮਸਤਕ ਹੋ ਕੇ ਖੁਸ਼ੀਆਂ ਪ੍ਰਾਪਤ ਕਰਦਾ ਹੈ। ਐਕਸਕਲੂਸਿਵ ਵਰਲਡ ਰਿਕਾਰਡਜ਼ ਨਾਂ ਦੀ ਸੰਸਥਾ ਵੱਲੋਂ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਸ੍ਰੀ ਦਰਬਾਰ ਸਾਹਿਬ ਵਿਖੇ ਸ਼ਰਧਾ ਪ੍ਰਗਟਾਉਣੀ ਵੀ ਇਸ ਪਾਵਨ ਅਸਥਾਨ ਪ੍ਰਤੀ ਸਮਰਪਣ ਦਾ ਹੀ ਹਿੱਸਾ ਹੈ। ਇਸ ਮੌਕੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਮੀਤ ਸਕੱਤਰ ਸ. ਹਰਭਜਨ ਸਿੰਘ ਵਕਤਾ ਵੀ ਮੌਜੂਦ ਸਨ।

# ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੀ ਅੰਤ੍ਰਿੰਗ ਕਮੇਟੀ ਇਕੱਤਰਤਾ ਦੌਰਾਨ ਲਏ ਗਏ ਕਈ ਅਹਿਮ ਫੈਸਲੇ

ਸ੍ਰੀ ਅੰਮ੍ਰਿਤਸਰ, ੫ ਜਨਵਰੀ- ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਐਡਵੋਕੇਟ ਹਰਜਿੰਦਰ ਸਿੰਘ ਧਾਮੀ ਦੀ ਪ੍ਰਧਾਨਗੀ ਹੇਠ ਹੋਈ ਅੰਤ੍ਰਿੰਗ ਕਮੇਟੀ ਦੀ ਇਕੱਤਰਤਾ ਵਿਚ ਗੁਰਦੁਆਰਾ ਸਾਹਿਬਾਨ ਅੰਦਰ ਸਿਰੋਪਾਓ ਦੇਣ ਦੇ ਪ੍ਰਚਲਣ ਨੂੰ ਬੰਦ ਕਰਦਿਆਂ ਇਸ ਤੋਂ ਹੋਣ ਵਾਲੀ ਵਿੱਤੀ ਬਚਤ ਨੂੰ ਕੌਮ ਦੀ ਨੌਜੁਆਨੀ ਦੇ ਅਕਾਦਮਿਕ

ਵਿਕਾਸ ਲਈ ਵਰਤਣ ਦਾ ਫੈਸਲਾ ਕੀਤਾ ਗਿਆ ਹੈ। ਇਸ ਫੈਸਲੇ ਤਹਿਤ ਸਿਰੋਪਾਓ ਦੇਣ ਦੀ ਆਮ ਵਰਤੋਂ 'ਤੇ ਪਾਬੰਦੀ ਲਗਾਉਂਦਿਆਂ ਕੇਵਲ ਧਾਰਮਿਕ ਸ਼ਖ਼ਸੀਅਤਾਂ, ਨਗਰ ਕੀਰਤਨਾਂ ਦੌਰਾਨ ਪੰਜ ਪਿਆਰਿਆਂ, ਰਾਗੀ ਅਤੇ ਧਰਮ ਪ੍ਰਚਾਰਕਾਂ ਤਕ ਹੀ ਸੀਮਤ ਕਰ ਦਿੱਤਾ ਗਿਆ ਹੈ। ਇਸ ਦੇ ਨਾਲ ਹੀ ਕਈ ਹੋਰ ਅਹਿਮ ਫੈਸਲਿਆਂ ਨੂੰ ਪ੍ਰਵਾਨਗੀ ਦਿੱਤੀ ਗਈ ਹੈ। ਅੰਤ੍ਰਿੰਗ ਕਮੇਟੀ ਦੀ ਇਕੱਤਰਤਾ ਮਗਰੋਂ ਗੱਲਬਾਤ ਕਰਦਿਆਂ ਐਡਵੋਕੇਟ ਹਰਜਿੰਦਰ ਸਿੰਘ ਧਾਮੀ ਨੇ ਦੱਸਿਆ ਕਿ ਸਿਰੋਪਾਓ ਦੀ ਵਰਤੋਂ ਬਾਰੇ ਸਿਧਾਂਤਕ ਫੈਸਲੇ ਤੋਂ ਇਲਾਵਾ ਗੁਰਦੁਆਰਾ ਸ਼ਹੀਦ ਗੰਜ ਬਾਬਾ ਦੀਪ ਸਿੰਘ ਜੀ ਸ੍ਰੀ ਅੰਮ੍ਰਿਤਸਰ ਵਿਖੇ ਗੁਰਬਾਣੀ ਪ੍ਰਸਾਰਣ ਨੂੰ ਆਪਣੇ ਵੈੱਬ ਚੈਨਲ (ਯੂਟਿਊਬ ਅਤੇ ਫੇਸਬੁੱਕ ਆਦਿ) ਚੈਨਲ 'ਤੇ ਚਲਾਉਣ ਨੂੰ ਵੀ ਪ੍ਰਵਾਨਗੀ ਦਿੱਤੀ ਗਈ ਹੈ। ਉਨ੍ਹਾਂ ਦੱਸਿਆ ਕਿ ਗੁਰਦੁਆਰਾ ਸ਼ਹੀਦ ਗੰਜ ਬਾਬਾ ਦੀਪ ਸਿੰਘ ਜੀ ਨਾਲ ਸੰਗਤ ਦੀ ਭਾਰੀ ਸ਼ਰਧਾ ਜੁੜੀ ਹੋਈ ਹੈ। ਇੱਥੇ ਆਪਣਾ ਵੈੱਬ ਚੈਨਲ ਸਥਾਪਿਤ ਕਰਨ ਨਾਲ ਨਿਯਮਤ ਤੌਰ 'ਤੇ ਸੰਗਤ ਤਕ ਸਿੱਧਾ ਗੁਰਬਾਣੀ ਪ੍ਰਸਾਰਣ ਨਿਰੰਤਰ ਪੁੱਜ ਸਕੇਗਾ। ਉਨ੍ਹਾਂ ਇਹ ਵੀ ਦੱਸਿਆ ਕਿ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਵਿਖੇ ਆਧੁਨਿਕ ਤਕਨੀਕ ਦਾ ਸਾਊਂਡ ਸਿਸਟਮ ਵੀ ਲਗਾਇਆ ਜਾਵੇਗਾ। ਐਡਵੋਕੇਟ ਧਾਮੀ ਨੇ ਦੱਸਿਆ ਕਿ ਅੰਤ੍ਰਿੰਗ ਕਮੇਟੀ ਵੱਲੋਂ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਅਤੇ ਸ੍ਰੀ ਅਕਾਲ ਤਖ਼ਤ ਸਾਹਿਬ 'ਤੇ ੧੯੮੪ ਈ. ਵਿਚ ਕੀਤੇ ਫ਼ੌਜੀ ਹਮਲੇ ਦਾ ਬਦਲਾ ਲੈਣ ਵਾਲੇ ਸ਼ਹੀਦ ਭਾਈ ਬੇਅੰਤ ਸਿੰਘ ਦੀ ਨੂੰਹ ਬੀਬੀ ਸੰਦੀਪ ਕੌਰ ਨੂੰ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵਿਚ ਨੌਕਰੀ ਦੇਣ ਦਾ ਵੀ ਫੈਸਲਾ ਕੀਤਾ ਗਿਆ ਹੈ। ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਪ੍ਰਧਾਨ ਨੇ ਅੱਗੇ ਦੱਸਿਆ ਕਿ ਬੀਤੇ ਸਮੇਂ ਸੁਲਤਾਨਪੁਰ ਲੋਧੀ ਵਿਖੇ ਗੁਰਦੁਆਰਾ ਅਕਾਲ ਬੁੰਗਾ ਛਾਉਣੀ ਨਿਹੰਗ ਸਿੰਘਾਂ 'ਤੇ ਪੁਲਿਸ ਵੱਲੋਂ ਤਾਬੜ-ਤੋੜ ਗੋਲੀਆਂ ਚਲਾਉਣ ਅਤੇ ਜੁੱਤੀਆਂ ਸਮੇਤ ਗੁਰਦੁਆਰਾ ਸਾਹਿਬ ਵਿਚ ਦਾਖ਼ਲ ਹੋ ਕੇ ਕੀਤੀ ਮਰਯਾਦਾ ਦੀ ਉਲੰਘਣਾ ਦੀ ਜਾਂਚ ਲਈ ਗਠਤ ਕੀਤੀ ਕਮੇਟੀ ਨੇ ਵੀ ਆਪਣੀ ਰਿਪੋਰਟ ਸੌਂਪ ਦਿੱਤੀ ਹੈ, ਜਿਸ ਨੂੰ ਅੰਤ੍ਰਿੰਗ ਕਮੇਟੀ ਨੇ ਜਥੇਦਾਰ ਸ੍ਰੀ ਅਕਾਲ ਤਖ਼ਤ ਸਾਹਿਬ ਪਾਸ ਭੇਜ ਦਿੱਤੀ ਹੈ। ਉਨ੍ਹਾਂ ਰਿਪੋਰਟ ਦੇ ਸੰਖੇਪ ਵੇਰਵੇ ਦਿੰਦਿਆਂ ਕਿਹਾ ਕਿ ਪੁਲਿਸ ਵੱਲੋਂ ਗੁਰਦੁਆਰਾ ਸਾਹਿਬ 'ਤੇ ਇਕ ਹਜ਼ਾਰ ਤੋਂ ਵੱਧ ਗੋਲੀਆਂ ਚਲਾਈਆਂ ਗਈਆਂ ਸਾਹਮਣੇ ਆਈਆਂ ਹਨ। ਉਨ੍ਹਾਂ ਦੱਸਿਆ ਕਿ ਜਾਂਚ ਕਮੇਟੀ ਨੇ ਵੱਖ-ਵੱਖ ਲੋਕਾਂ ਦੇ ਬਿਆਨ ਦਰਜ ਕੀਤੇ ਹਨ, ਜਿਨ੍ਹਾਂ ਵਿਚ ਨਿਹੰਗ ਜਥੇਬੰਦੀਆਂ ਦੇ ਮੁਖੀ ਵੀ ਸ਼ਾਮਲ ਹਨ। ਪ੍ਰੰਤੂ ਸਰਕਾਰ ਦੇ ਅਧਿਕਾਰੀ ਬਿਆਨ ਦੇਣ ਤੋਂ ਮੁਨਕਰ ਰਹੇ ਹਨ। ਡਿਪਟੀ ਕਮਿਸ਼ਨਰ ਨੇ ਜਾਂਚ ਕਮੇਟੀ ਨੂੰ ਬਿਆਨ ਦੇਣ ਤੋਂ ਕੋਰੀ ਨਾਂਹ ਕੀਤੀ ਹੈ, ਜਦਕਿ ਐਸ.ਐਸ.ਪੀ. ਨੇ ਕਈ ਪੱਤਰ ਅਤੇ ਮਿਲਣੀਆਂ ਲਈ ਜਾਣ 'ਤੇ ਵੀ ਹੁੰਗਾਰਾ ਨਹੀਂ ਭਰਿਆ। ਉਨ੍ਹਾਂ ਕਿਹਾ ਕਿ ਫੈਸਲੇ ਲਈ ਸ੍ਰੀ ਅਕਾਲ ਤਖ਼ਤ ਸਾਹਿਬ ਦੇ ਜਥੇਦਾਰ ਨੂੰ ਰਿਪੋਰਟ ਭੇਜ ਦਿੱਤੀ ਗਈ ਹੈ।

ਭਾਈ ਬਲਵੰਤ ਸਿੰਘ ਰਾਜੋਆਣਾ ਅਤੇ ਹੋਰ ਬੰਦੀ ਸਿੰਘਾਂ ਦੇ ਮਾਮਲੇ 'ਚ ਬਣੀ ਪੰਜ ਮੈਂਬਰੀ ਕਮੇਟੀ ਦੀ ਕਾਰਵਾਈ ਬਾਰੇ ਗੱਲ ਕਰਦਿਆਂ ਐਡਵੋਕੇਟ ਹਰਜਿੰਦਰ ਸਿੰਘ ਧਾਮੀ ਨੇ ਕਿਹਾ ਕਿ ਪ੍ਰਧਾਨ ਮੰਤਰੀ ਕੋਲੋਂ ਮੁਲਾਕਾਤ ਲਈ ਸਮਾਂ ਮੰਗਿਆ ਗਿਆ ਸੀ, ਪ੍ਰੰਤੂ ਉਨ੍ਹਾਂ ਨੇ ਗ੍ਰਹਿ ਮੰਤਰੀ ਨਾਲ ਰਾਬਤਾ ਕਰਨ ਲਈ ਕਿਹਾ ਹੈ। ਜਿਸ ਨੂੰ ਦੇਖਦਿਆਂ ਅਗਲੀ ਕਾਰਵਾਈ ਨੂੰ ਸਿਰੇ ਚੜ੍ਹਾਉਣ ਲਈ ਸ੍ਰੀ ਅਕਾਲ ਤਖ਼ਤ ਸਾਹਿਬ ਦੇ ਜਥੇਦਾਰ ਨੂੰ ਕੀਤੀ ਅਪੀਲ ਦੇ ਮੱਦੇਨਜ਼ਰ ਉਨ੍ਹਾਂ ਨੇ ੩੧ ਦਸੰਬਰ ਤੋਂ ਸਮਾਂ ਵਧਾ ਕੇ ੨੭ ਜਨਵਰੀ ਤਕ ਕਰ ਦਿੱਤਾ ਹੈ। ਉਨ੍ਹਾਂ ਕਿਹਾ ਕਿ ਪੰਜ ਮੈਂਬਰੀ ਕਮੇਟੀ ਸੰਜੀਦਗੀ ਨਾਲ ਕਾਰਜਸ਼ੀਲ ਹੈ ਅਤੇ ਆਸ ਹੈ ਕਿ ਜਲਦ ਹੀ ਕੇਂਦਰ ਸਰਕਾਰ ਨਾਲ ਗੱਲਬਾਤ ਹੋਵੇਗੀ। ਐਡਵੋਕੇਟ ਧਾਮੀ ਨੇ ਦੱਸਿਆ ਕਿ ਅੰਤ੍ਰਿੰਗ ਕਮੇਟੀ ਨੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਪ੍ਰਕਾਸ਼ ਗੁਰਪੁਰਬ ੧੭ ਜਨਵਰੀ ੨੦੨੪ ਨੂੰ ਤਖ਼ਤ ਸ੍ਰੀ ਦਮਦਮਾ ਸਾਹਿਬ ਵਿਖੇ ਖ਼ਾਲਸਈ ਜਾਹੋ-ਜਲਾਲ ਨਾਲ ਮਨਾਉਣ ਲਈ ਸਮਾਗਮਾਂ ਦੀ ਰੂਪ ਰੇਖਾ ਨੂੰ ਵੀ ਅੰਤਮ ਰੂਪ ਦਿੱਤਾ ਹੈ। ਉਨ੍ਹਾਂ ਕਿਹਾ ਕਿ ਭਾਵੇਂ ਗੁਰੂ ਸਾਹਿਬ ਦਾ ਪ੍ਰਕਾਸ਼ ਦਿਹਾੜਾ ਤਖ਼ਤ ਸ੍ਰੀ ਪਟਨਾ ਸਾਹਿਬ ਵਿਖੇ ਵਿਸ਼ਾਲ ਪੱਧਰ 'ਤੇ ਮਨਾਇਆ ਜਾਂਦਾ ਹੈ, ਪਰ ਪੰਜਾਬ ਅੰਦਰ ਵੀ ਸੰਗਤ ਦੀਆਂ ਭਾਵਨਾਵਾਂ ਅਨੁਸਾਰ ਦਸਮ ਪਾਤਸ਼ਾਹ ਦਾ ਗੁਰਪੁਰਬ ਕੌਮੀ ਪੱਧਰ 'ਤੇ ਮਨਾਉਣਾ ਅਰੰਭ ਕੀਤਾ ਜਾ ਰਿਹਾ ਹੈ। ਉਨ੍ਹਾਂ ਦੱਸਿਆ ਕਿ ਇਸ ਤਹਿਤ ਮੁੱਖ ਸਮਾਗਮ ਤੋਂ ਇਲਾਵਾ ੧੦ ਜਨਵਰੀ ਨੂੰ ਤਖ਼ਤ ਸ੍ਰੀ ਕੇਸਗੜ੍ਹ ਸਾਹਿਬ ਤੋਂ ਵਿਸ਼ਾਲ ਨਗਰ ਕੀਰਤਨ ਸ਼ੁਰੂ ਕੀਤਾ ਜਾਵੇਗਾ, ਜੋ ਸ੍ਰੀ ਗੁਰੂ ਗੋਬਿੰਦ ਸਿੰਘ ਮਾਰਗ ਤੋਂ ਹੁੰਦਾ ਹੋਇਆ ੧੯ ਜਨਵਰੀ ਨੂੰ ਤਖ਼ਤ ਸ੍ਰੀ ਦਮਦਮਾ ਸਾਹਿਬ ਵਿਖੇ ਸੰਪੂਰਨ ਹੋਵੇਗਾ। ਅੰਤ੍ਰਿੰਗ ਕਮੇਟੀ ਦੀ ਇਕੱਤਰਤਾ ਵੱਲੋਂ ਤਖ਼ਤ ਸ੍ਰੀ ਦਮਦਮਾ ਸਾਹਿਬ ਦੇ ਸਾਬਕਾ ਜਥੇਦਾਰ ਅਤੇ ਸ਼੍ਰੋਮਣੀ ਕਮੇਟੀ ਦੇ ਸਾਬਕਾ ਮੈਂਬਰ ਗਿਆਨੀ ਬਲਵੰਤ ਸਿੰਘ ਨੰਦਗੜ੍ਹ ਦੇ ਅਕਾਲ ਚਲਾਣੇ 'ਤੇ ਗਹਿਰੇ ਦੁੱਖ ਦਾ ਪ੍ਰਗਟਾਵਾ ਕਰਦਿਆਂ ਸ਼ੋਕ ਮਤਾ ਪਾਸ ਕੀਤਾ ਗਿਆ। ਇਕੱਤਰਤਾ 'ਚ ਸ਼੍ਰੋਮਣੀ ਕਮੇਟੀ ਦੇ ਸੀਨੀਅਰ ਮੀਤ ਪ੍ਰਧਾਨ ਸ. ਹਰਭਜਨ ਸਿੰਘ ਮਸਾਣਾ, ਜੂਨੀਅਰ ਮੀਤ ਪ੍ਰਧਾਨ ਸ. ਗੁਰਬਖ਼ਸ਼ ਸਿੰਘ ਖਾਲਸਾ, ਜਨਰਲ ਸਕੱਤਰ ਲਈ ਭਾਈ ਰਾਜਿੰਦਰ ਸਿੰਘ ਮਹਿਤਾ, ਅੰਤ੍ਰਿੰਗ ਕਮੇਟੀ ਮੈਂਬਰ ਸ. ਰਘਬੀਰ ਸਿੰਘ ਸਹਾਰਨਮਾਜਰਾ, ਸ. ਖੁਸ਼ਵਿੰਦਰ ਸਿੰਘ ਭਾਟੀਆ, ਸ. ਇੰਦਰਮੋਹਨ ਸਿੰਘ ਲਖਮੀਰਵਾਲਾ, ਸ. ਗੁਰਪ੍ਰੀਤ ਸਿੰਘ ਝੱਬਰ, ਬੀਬੀ ਮਲਕੀਤ ਕੌਰ ਕਮਾਲਪੁਰ, ਸ. ਅਮਰਜੀਤ ਸਿੰਘ ਭਲਾਈਪੁਰ, ਬੀਬੀ ਜਸਪਾਲ ਕੌਰ, ਸ. ਜਸਵੰਤ ਸਿੰਘ ਪੁੜੈਣ, ਸ਼੍ਰੋਮਣੀ ਕਮੇਟੀ ਦੇ ਸਕੱਤਰ ਸ. ਪ੍ਰਤਾਪ ਸਿੰਘ, ਓ.ਐਸ.ਡੀ. ਸ. ਸਤਬੀਰ ਸਿੰਘ ਧਾਮੀ, ਵਧੀਕ ਸਕੱਤਰ ਸ. ਸੁਖਮਿੰਦਰ ਸਿੰਘ, ਸ. ਕੁਲਵਿੰਦਰ ਸਿੰਘ ਰਮਦਾਸ, ਸ. ਗੁਰਿੰਦਰ ਸਿੰਘ ਮਥਰੇਵਾਲ, ਸ. ਤੇਜਿੰਦਰ ਸਿੰਘ ਪੱਡਾ, ਮੈਨੇਜਰ ਸ. ਭਗਵੰਤ ਸਿੰਘ ਧੰਗੇੜਾ, ਮੀਤ ਸਕੱਤਰ ਸ. ਗੁਰਦਿਆਲ ਸਿੰਘ, ਸ. ਗੁਰਨਾਮ ਸਿੰਘ, ਸ. ਬਲਵਿੰਦਰ ਸਿੰਘ ਖੈਰਾਬਾਦ, ਸ. ਸ਼ਾਹਬਾਜ਼ ਸਿੰਘ, ਐਡ. ਅਮਨਬੀਰ ਸਿੰਘ ਸਿਆਲੀ ਆਦਿ ਹਾਜ਼ਰ ਸਨ। ■



ਮਹਾਰਾਜਾ
ਰਿਪੁਦਮਨ
ਸਿੰਘ



ਬੀਬੀ ਬਲਬੀਰ ਕੌਰ ਦੇ
ਕੁੱਛੜ ਚੁੱਕੇ ਬੱਚੇ ਦੀ ਗੋਲੀ ਨਾਲ
ਸ਼ਹੀਦੀ ਹੋਣ ਉਪਰੰਤ ਬੀਬੀ
ਬੱਚੇ ਨੂੰ ਜ਼ਮੀਨ ’ਤੇ ਰੱਖ ਕੇ
ਅੱਗੇ ਵੱਧਦੀ ਹੋਈ




ਨਾਭੇ ਦੇ ਜ਼ਾਲਮ ਹਾਕਮ ਖ਼ੂਨੀ
ਕਾਰਖ਼ਾਸ ਵਿਚ ਜਥਿਆਂ ਦੇ
ਸਿੰਘਾਂ ਉੱਪਰ ਅੰਨ੍ਹਾ
ਤਸ਼ੱਦਦ ਕਰਦੇ ਹੋਏ



ਜੈਤੋ ਦੇ ਮੋਰਚੇ
ਦਾ ਦ੍ਰਿਸ਼

